# ਹਾਰਡੀ ਦਾ ਅਮਰ ਪਾਤਰ ਜੂਡ

ਹਰਪਾਲ ਸਿੰਘ ਪੰਨੂ

ਟਾਮਸ ਹਾਰਡੀ ਦੇ ਨਾਵਲ ਜੂਡ ਦਾ ਆਬਸਕਿਉਰ (*) ਦਾ ਨਾਇਕ 'ਜੂਡ' ਹੈ ਤੇ ਉਸਦੀ ਨਾਇਕਾ ਹੈ 'ਸੂ'। ਇਹ ਦੋਵੇਂ ਜਣੇ ਬਿਲਕੁਲ ਸਿੱਧੇ-ਸਾਧੇ ਮੁੰਡਾ-ਕੁੜੀ ਹਨ। ਹਰ ਪੱਖੋਂ ਸਾਡੇ ਵਰਗੇ ਪਰ ਹੌਲੀ-ਹੌਲੀ ਉਹ ਬੇਅੰਤ ਵੱਡੇ-ਦੁਖਾਂਤ ਵੱਲ ਸਰਕਦੇ ਜਾ ਰਹੇ ਹਨ। ਇਸਦਾ ਉਨ੍ਹਾਂ ਨੂੰ ਪਤਾ ਹੈ। ਹੋਣੀ ਨੂੰ ਜਾਣ ਲੈਣ ਉਪਰੰਤ ਵੀ ਉਹ ਅਨੰਤ ਦੁੱਖ ਦੇ ਸਮੁੰਦਰ ਵਿਚ ਤੈਰਦੇ ਹਨ। ਜੇ ਚਾਹੁਣ ਤਾਂ ਬਚ ਸਕਦੇ ਹਨ, ਪਰ ਬਚਦੇ ਨਹੀਂ। ਵਿਸ਼ਵ ਦੇ ਲੋਕ-ਸਾਹਿਤ ਵਿਚਲਾ ਕੋਈ ਰੁਮਾਂਟਿਕ ਹੀਰੋ ਜਿੰਨਾਂ ਪਿਆਰ ਕਰਨ ਦੇ ਸਮਰੱਥ ਹੈ ਇਹ ਦੋਵੇਂ ਜਣੇ ਇਕ ਦੂਜੇ ਨੂੰ ਉੱਨਾ ਪਿਆਰ ਕਰਦੇ ਹਨ। ਲੋਕ ਸਾਹਿਤ ਦੇ ਨਾਇਕ ਤੇ ਨਾਇਕਾਵਾਂ ਜਿਵੇਂ ਮਰਦੀਆਂ ਹਨ ਇਹ ਉਸ ਤਰ੍ਹਾਂ ਨਹੀਂ ਮਰੇ। ਆਪਣੀ ਸਹਿਮਤੀ ਨਾਲ ਇਕ ਦੂਜੇ ਨੂੰ ਆਪਣੇ-ਆਪਣੇ ਭਾਗਾਂ ਦੇ ਹਵਾਲੇ ਕਰਕੇ ਜੂਡ ਤੇ ਸੂ ਆਪਣੀ ਮਰਜ਼ੀ ਨਾਲ ਵੱਖ-ਵੱਖ ਹੋ ਜਾਂਦੇ ਹਨ, ਕਿਸੇ ਸਮਾਜ ਨੇ, ਕਾਜ਼ੀਆਂ ਜਾਂ ਬ੍ਰਾਹਮਣਾ ਨੇ ਰੋਕ ਨਹੀਂ ਪਾਈ। ਸਾਡੇ ਰੁਮਾਂਟਿਕ ਨਾਵਲਾਂ ਵਾਂਗ ਕਿਧਰੇ ਅਦਭੁਤ ਘਟਨਾਵਾਂ ਨਹੀਂ ਵਾਪਰਦੀਆਂ। ਜਿਵੇਂ ਸੂਰਜ ਚੜ੍ਹਦਾ ਹੈ ਤੇ ਛਿਪ ਜਾਂਦਾ ਹੈ, ਬਿਨ੍ਹਾਂ ਕਿਸੇ ਧਮਾਕੇ 'ਤੋਂ ਜਾਂ ਹੁਭਕੇ ਤੋਂ, ਇਵੇਂ ਇਹ ਪਾਤਰ ਅਲੋਪ ਹੋ ਜਾਂਦੇ ਹਨ ਪਰ ਇਕ ਨਾ ਭੁੱਲਣ ਵਾਲੀ ਉਦਾਸੀ ਸਾਡੇ ਪਾਸ ਛੱਡ ਜਾਂਦੇ ਹਨ।

ਪਹਿਲਾਂ ਦੋਵਾਂ ਦਾ ਵਿਆਹ ਵੱਖ-ਵੱਖ ਥਾਵਾਂ 'ਤੇ ਵੱਖੋ-ਵੱਖਰੇ ਵਿਅਕਤੀਆਂ ਨਾਲ ਹੋ ਜਾਂਦਾ ਹੈ। ਹਾਲਾਤ ਅਜਿਹੇ ਬਣੇ ਕਿ ਜੂਡ ਦੀ ਪਤਨੀ ਐਰਾਬੇਲਾ ਖ਼ੁਦ ਪਤੀ ਨੂੰ ਛੱਡਕੇ ਚਲੀ ਗਈ ਕਿਉਂਕਿ ਉਸ ਨੂੰ ਅਹਿਸਾਸ ਹੋ ਗਿਆ ਸੀ ਕਿ ਜੂਡ ਤਾਂ ਕਿਸੇ ਹੋਰ ਤਾਰੇ ਉਤੇ ਰਹਿ ਰਿਹਾ ਸੀ ਜਦੋਂ ਕਿ ਆਪ ਉਹ ਧਰਤੀ ਦੀ ਵਸਨੀਕ ਹੈ। ਇਵੇਂ ਹੀ ਸੂ ਦਾ ਵਿਆਹ ਉਸ ਤੋਂ ਵੱਡੀ ਉਮਰ ਦੇ ਇਕ ਸਕੂਲ ਮਾਸਟਰ ਨਾਲ ਹੋਇਆ ਤੇ ਮਾਸਟਰ ਨੂੰ ਪਤਾ ਲੱਗ ਗਿਆ ਕਿ ਉਸਦੀ ਪਤਨੀ ਕਿਸੇ ਹੋਰ ਨੂੰ ਚਾਹੁੰਦੀ ਹੈ। ਉਸਨੂੰ ਇਹ ਵੀ ਪਤਾ ਸੀ ਕਿ ਉਹ ਲੁਕ-ਛੁਪ ਕੇ ਆਪਣੇ ਪ੍ਰੇਮੀ ਜੂਡ ਨੂੰ ਮਿਲਦੀ ਹੈ। ਆਮ ਕਹਾਣੀਆਂ ਵਾਂਗ ਪਤੀ ਫਿਲਟਸਨ ਉਨ੍ਹਾਂ ਨੂੰ ਚੋਰੀ ਕਰਦਿਆਂ ਫੜਦਾ ਨਹੀਂ, ਜ਼ਲੀਲ ਨਹੀਂ ਕਰਦਾ। ਸਗੋਂ ਇਕ ਦਿਨ ਆਖ ਦਿੱਤਾ ਕਿ ਜੇ ਤੇਰੀ ਮਰਜ਼ੀ ਹੈ ਤਾਂ ਜੂਡ ਪਾਸ ਚਲੀ ਜਾਹ। ਸੂ, ਜੂਡ ਪਾਸ ਚਲੀ ਗਈ।

ਮਾਸਟਰ ਫਿਲਟਸਨ ਉਪਰ ਇਕ ਵੱਖਰੀ ਤਰ੍ਹਾਂ ਦੀ ਮੁਸੀਬਤ ਆਈ। ਜਿਸ ਈਸਾਈ ਮਿਸ਼ਨਰੀ ਸਕੂਲ ਵਿਚ ਉਹ ਨੌਕਰੀ ਕਰਦਾ ਸੀ, ਉਸਦੀ ਪ੍ਰਬੰਧਕੀ ਕਮੇਟੀ ਨੇ ਉਸਨੂੰ ਕਿਹਾ ਕਿ ਕਿਉਂਕਿ ਤਲਾਕ ਲਿਆਂ ਬਗੈਰ ਤੇਰੀ ਪਤਨੀ ਕਿਸੇ ਹੋਰ ਨਾਲ ਨੱਠ ਗਈ ਹੈ ਤੇ ਉਹ ਦੋਵੇਂ ਰਹਿ ਵੀ ਬਿਨਾਂ ਵਿਆਹ ਕਰਵਾਇਆਂ ਰਹੇ ਹਨ ਇਸ ਲਈ ਸੂ ਉਪਰ ਮੁਕੱਦਮਾ ਦਾਇਰ ਕਰ। ਮਾਸਟਰ ਮੁਕੱਦਮਾ ਕਰਨ ਲਈ ਰਜ਼ਾਮੰਦ ਨਹੀਂ। ਮੈਨੇਜਮੈਂਟ ਆਖਦੀ ਹੈ, "ਤਦ ਇਸਦਾ ਅਰਥ ਫਿਰ ਇਹ ਹੋਇਆ ਕਿ ਉਹ ਵਿਭਚਾਰ ਤੂੰ ਖ਼ੁਦ ਕਰਵਾ ਰਿਹਾ ਹੈਂ।" ਵਿਭਚਾਰੀ ਤਾਂ ਤੂੰ ਹੋਇਆ ਫਿਰ, ਤੈਨੂੰ ਸਾਡੇ ਸਕੂਲ ਦੀ ਇੱਜ਼ਤ ਰੋਲਣ ਦਾ ਕੀ ਹੱਕ ਹੈ? ਇਖਲਾਕੋਂ ਗਿਰੇ ਮਾਸਟਰਾਂ ਪਾਸ ਕੌਣ ਬੱਚੇ ਪੜ੍ਹਣ ਲਈ ਭੇਜੇਗਾ? ਇਸ ਤੋਂ ਪਹਿਲਾਂ ਕਿ ਇਸ ਪਵਿੱਤਰ ਸੰਸਥਾ ਦੀ ਬਦਨਾਮੀ ਹੋਵੇ ਤੂੰ ਸਕੂਲ ਛੱਡ ਜਾਹ। ਮਰਜ਼ੀ ਨਾਲ ਅਸਤੀਫ਼ਾ ਨਹੀਂ ਦੇਵੇਂਗਾ ਤਾਂ ਇਖਲਾਕਹੀਣਤਾ ਦਾ ਦੋਸ਼ ਲਾ ਕੇ ਡਿੱਸਮਿਸ ਕਰ ਦਿਆਂਗੇ। ਉਹ ਸਕੂਲ ਛੱਡ ਗਿਆ। ਸੂ ਵੀ ਗਈ, ਨੌਕਰੀ ਵੀ। ਤੇ ਨੌਕਰੀ ਸੂ ਦੀ ਵਜ੍ਹਾ ਕਰਕੇ ਗਈ। ਪਰ ਸੂ ਬਾਰੇ ਕੋਈ ਮੰਦਾ ਬੋਲ ਬੋਲਣਾ ਤਾਂ ਦਰਕਿਨਾਰ, ਉਹ ਮਨ ਵਿਚ ਬੁਰਾ ਖਿਆਲ ਤਕ ਨਹੀਂ ਆਉਣ ਦਿੰਦਾ।

ਇਹ ਹੈ ਹਾਰਡੀ ਦੀ ਮਹਾਨਤਾ। ਹਾਰਡੀ ਦਾ ਵਿਸ਼ਵਾਸ ਹੈ ਕਿ ਜਿਸ ਨੂੰ ਪਿਆਰ ਕਰੀਏ, ਉਸਦੇ ਸਾਰੇ ਕਾਸੇ ਨੂੰ ਪਿਆਰ ਕਰੀਦਾ ਹੈ। ਉਸਦੀਆਂ ਮੂਰਖਤਾਈਆਂ ਤੇ ਬੇਵਫਾਈਆਂ, ਸਭ ਦੋਸ਼, ਚੰਗੇ ਹਨ ਤੇ ਪ੍ਰਵਾਨ ਹਨ। ਦੋਸ਼ ਨਾ ਦੀ ਕੋਈ ਚੀਜ ਹੈ ਹੀ ਨਹੀਂ। ਇਹ ਨਾ ਕਹੋ ਤੁਹਾਡੇ ਪ੍ਰੀਤਮ ਵਿਚ ਦੋਸ਼ ਹਨ, ਇਹ ਕਹੋ ਕਿ ਮੈਂ ਉਸਨੂੰ ਪੂਰਾ ਪਿਆਰ ਨਹੀਂ ਕਰ ਸਕਿਆ। ਪਿਆਰ ਨਾ ਅੰਸ਼ਿਕ ਹੁੰਦਾ ਹੈ ਤੇ ਨਾ ਕਿਸ਼ਤਾਂ ਵਿਚ। ਪਿਆਰ ਦੀ ਚਾਦਰ ਅਨੰਤ ਅਕਾਸ਼ ਵਾਂਗ ਸਭ ਕਾਸੇ ਨੂੰ ਆਪਣੇ ਹੇਠ ਢੱਕ ਲੈਂਦੀ ਹੈ। ਉਮਰ ਵਿਚ ਮਾਸਟਰ ਸੂ ਤੋਂ ਦੁੱਗਣਾ ਹੈ, ਨਾ ਸੂ ਵਰਗਾ ਸੋਹਣਾ ਹੈ ਨਾ ਸੂ ਵਰਗਾ ਜਜ਼ਬਾਤੀ। ਸਹਿਜ ਵਿਚ ਰਹਿ ਕੇ ਭਾਣਾ ਮੰਨ ਕੇ ਉਹ ਦਿਨ ਕਟੀ ਕਰੀ ਜਾਂਦਾ ਹੈ। ਲੋਕ ਉਸਨੂੰ ਲੁੱਚਾ-ਲਫੰਗਾਂ ਆਖਦੇ ਹਨ, ਮੁਰਦਾ ਆਖਦੇ ਹਨ, ਬੇਗ਼ੈਰਤਾ ਆਖਦੇ ਹਨ ਪਰ ਉਹ ਸ਼ਾਂਤ ਰਹਿੰਦਾ ਹੈ। ਇਸਦਾ ਨਤੀਜਾ ਇਹ ਹੁੰਦਾ ਹੈ ਕਿ ਕਈ ਸਾਲਾਂ ਬਾਅਦ ਸੂ ਫਿਰ ਉਸ ਪਾਸ ਪਰਤ ਆਉਂਦੀ ਹੈ। ਇਹ ਸਾਰਾ ਘੱਟਨਾਕ੍ਰਮ ਇਕ ਕਰਾਮਾਤ ਵਰਗਾ ਜਾਪਦਾ ਹੈ। ਮਾਸਟਰ, ਮੈਨੂੰ ਵਾਰਿਸ ਸ਼ਾਹ ਇਨ੍ਹਾਂ ਪੰਕਤੀਆਂ ਵਿਚੋਂ ਅਕਸਰ ਦਿਸਦਾ ਰਹਿੰਦਾ ਹੈ:

ਭਾਬੀ ਖਿਜ਼ਾਂ ਦੀ ਰੁੱਤ ਜਾਂ ਆਣ ਪੁੰਨੀ, ਭੌਰੇਂ ਆਸਰੇ ਤੇ ਪਏ ਜਾਲਦੇ ਨੀ।

ਸੇਵਣ ਬੁਲਬੁਲਾਂ ਬੂਟਿਆਂ ਸੁੱਕਿਆ ਨੂੰ, ਫੇਰ ਫਲ ਲੱਗਣ ਨਾਲ ਡਾਲ ਦੇ ਨੀ।

ਈਰਾਨੀ ਲੋਕ ਕਥਾ ਹੈ ਕਿ ਬੁਲਬੁਲ ਅਤੇ ਕੋਇਲ ਵਿਚ ਲੰਮੀ ਬਹਿਸ ਛਿੜ ਪਈ ਕਿ ਇਹ ਬਾਗ ਕਿਸਦਾ ਹੈ। ਕੋਇਲ ਆਪਣਾ ਦਾਅਵਾ ਜਤਾਉਂਦੀ ਸੀ ਤੇ ਬੁਲਬੁਲ ਆਪਣਾ। ਇਕ ਰੁੱਖ ਬੋਲਿਆ ਬੀਬੀਓ ਤਕਰਾਰ ਕਿਸ ਗੱਲ ਦਾ? ਥੋੜੇ ਸਮੇਂ ਬਾਅਦ ਪਤਝੜ ਦੀ ਰੁੱਤ ਆਉਣ ਵਾਲੀ ਹੈ। ਉਦੋਂ ਦੇਖ ਲਵਾਂਗੇ ਕਿ ਚਮਨ ਕਿਸਦਾ ਹੈ। ਖਿੜੀਆਂ ਬਹਾਰਾਂ ਦੀ ਮਾਲਕੀ ਲਈ ਤਾਂ ਜਹਾਨ ਆ ਜਾਂਦਾ ਹੈ। ਰੁੰਡ-ਮਰੁੰਡ ਦਰਖਤਾਂ ਨੂੰ ਜੋ ਪਿਆਰ ਕਰਨਗੇ, ਮਹਿਕਾਂ ਦੇ ਮਾਲਕ ਕੇਵਲ ਉਹੀ ਹੋਣਗੇ।

ਇਕ ਸਦੀ ਪਹਿਲਾਂ ਛਪੇ ਇਸ ਨਾਵਲ ਨੇ ਯੋਰਪ ਵਿਚ ਤੂਫਾਨ ਖੜ੍ਹਾ ਕਰ ਦਿੱਤਾ ਸੀ ਕਿਉਂਕਿ ਈਸਾਈ ਨੈਤਿਕਤਾ ਉਪਰ ਇਹ ਸੱਟ ਮਾਰਦਾ ਸੀ। ਕਿਹਾ ਗਿਆ ਕਿ ਵਿਆਹ ਦੀ ਪਵਿੱਤਰ ਸੰਸਥਾ ਨੂੰ ਹਾਰਡੀ ਨੇ ਤਮਾਸ਼ਾ ਬਣਾਕੇ ਰੱਖ ਦਿੱਤਾ ਹੈ ਜਿਸ ਨਾਲ ਜੁਆਨੀਆਂ ਤਬਾਹ ਹੋ ਜਾਣਗੀਆਂ ਤੇ ਪਰਿਵਾਰ ਦੀ ਸੰਸਥਾ ਦਾ ਭੋਗ ਪੈ ਜਾਵੇਗਾ। ਸੂ ਤੇ ਜੂਡ ਚਰਚ ਵਿਚ ਹੋਏ ਵਿਆਹ ਨੂੰ ਬਿਨ੍ਹਾਂ ਤਲਾਕ ਲਿਆਂ ਤੋੜਕੇ ਇਕੱਠੇ ਰਹਿਣ ਲੱਗਦੇ ਹਨ ਤੇ ਉਹ ਵੀ ਬਗ਼ੈਰ ਵਿਆਹ ਕਰਾਉਣ ਦੇ, ਤਾਂ ਹਾਰਡੀ ਕਿਸ ਕਿਸਮ ਦੇ ਸਦਾਚਾਰ ਦੀਆਂ ਨਵੀਆਂ ਨੀਹਾਂ ਧਰ ਰਿਹਾ ਹੈ? ਇੰਨਾਂ ਜਬਰਦਸਤ ਵਿਰੋਧ ਹੋਇਆ ਕਿ ਹਾਰਡੀ ਦਾ ਇਹ ਨਾਵਲ ਉਸਦੀ ਆਖਰੀ ਰਚਨਾ ਬਣ ਗਿਆ। ਉਸਨੇ ਹੋਰ ਕੁਝ ਲਿਖਣਾ ਮੁਨਾਸਿਬ ਨਾ ਜਾਣਿਆ।

ਲੋਕ ਭੁੱਲ ਜਾਂਦੇ ਹਨ ਕਿ ਮਹਾਨ ਕਲਾਕਾਰ ਸਦਾਚਾਰ ਦਾ ਪਵਿੱਤਰ ਮਹਿਲ ਤੋੜਨ ਲਈ ਸ਼ਾਹਕਾਰ ਨਹੀਂ ਰਚਦਾ। ਸਗੋਂ ਉਹ ਲੋਕਾਂ ਨੂੰ ਦੱਸ ਰਿਹਾ ਹੈ ਕਿ ਜੋ ਉਹ ਲਿਖ ਰਿਹਾ ਹੈ, ਭਵਿੱਖ ਵਿਚ ਇਸ ਤਰ੍ਹਾਂ ਹੋ ਜਾਵੇਗਾ ਜੇ ਰੋਕ ਸਕਦੇ ਹੋ ਤਾਂ ਰੋਕ ਲਵੋ। ਚਰਚ ਦੇ ਨਾਮ ਹੇਠ ਜਿੰਨਾ ਵੱਡਾ ਭਾਰ ਤੁਸੀਂ ਆਪਣੇ ਜੁਆਨ ਮੁੰਡੇ ਕੁੜੀਆਂ ਉਪਰ ਪਾ ਰਹੇ ਹੋ ਜੇ ਫਰਾਖ਼ਦਿਲੀ ਨਾ ਦਿਖਾਈ ਤਦ ਇਸਦੇ ਭਿਆਨਕ ਸਿੱਟੇ ਨਿਕਲਣਗੇ। ਇਹ ਕੁਝ ਅਮਰੀਕਾ ਤੇ ਯੂਰਪ ਵਿਚ ਵਾਪਰ ਗਿਆ। ਉਸਦੀਆਂ ਸਹੀ ਭਵਿੱਖਬਾਣੀਆ ਨੂੰ ਉਸਦਾ ਦੋਸ਼ ਮੰਨ ਕੇ ਦੁਰਬਚਨ ਬੋਲਣੇ ਉਚਿਤ ਨਹੀਂ ਸਨ।

ਨਾਵਲ ਦੀ ਸ਼ੁਰੂਆਤ ਜੂਡ ਦੇ ਪਿੰਡ ਵਿਚੋਂ ਮਾਸਟਰ ਦੀ ਬਦਲੀ ਹੋਣ ਨਾਲ ਹੁੰਦੀ ਹੈ। ਮਾਸਟਰ ਦੀ ਵੱਡੀ ਪਿਆਨੋ ਰੱਖਣ ਲਈ ਗੱਡੇ ਵਿਚ ਥਾਂ ਨਹੀਂ ਬਚੀ, ਕੀ ਕਰੀਏ? ਜੂਡ ਆਖਦਾ ਹੈ, "ਮੇਰੀ ਭੂਆ ਦੀ ਹਵੇਲੀ ਕਾਫੀ ਵੱਡੀ ਹੈ। ਤੁਸੀਂ ਹਾਲੇ ਉਥੇ ਰੱਖ ਜਾਉ। ਕਦੇ ਫਿਰ ਆਉਂਦੇ ਜਾਂਦੇ ਹੱਥ ਭੇਜ ਦਿਆਂਗੇ।" ਇਹ ਗੱਲ ਸਭ ਨੂੰ ਸਹੀ ਲੱਗੀ। ਜੂਡ ਆਪਣੇ ਮਾਸਟਰ ਨੂੰ ਪਿਆਰ ਕਰਦਾ ਹੈ ਕਿਉਂਕਿ ਉਸਨੂੰ ਲੱਗਦਾ ਸੀ ਉਹ ਪੜ੍ਹਕੇ ਵਧੀਆ ਨੌਕਰੀ ਅਤੇ ਵਧੀਆ ਇੱਜ਼ਤ ਪ੍ਰਾਪਤ ਕਰੇਗਾ। ਅੱਖਾਂ ਵਿਚ ਹੰਝੂ ਲਟਕਾ ਕੇ ਉਹ ਪੁੱਛਦਾ ਹੈ, "ਤੁਸੀ ਕਿਉਂ ਜਾ ਰਹੇ ਹੋ ਮਾਸਟਰ ਜੀ ਸਾਨੂੰ ਛੱਡ ਕੇ?" ਮਾਸਟਰ ਆਖਦਾ ਹੈ ਕਿ ਵੱਡੇ ਸ਼ਹਿਰ ਜਾ ਰਹੇ ਹਾਂ ਜਿਸਦਾ ਨਾਮ ਹੈ ਕ੍ਰਾਇਸਟ ਮਿੰਸਟਰ। ਉਥੇ ਯੂਨੀਵਰਸੀਟੀ ਹੋਇਆ ਕਰਦੀ ਹੈ। ਹਾਲੇ ਤੈਨੂੰ ਪਤਾ ਨਹੀਂ। ਉਥੇ ਪੜ੍ਹਕੇ ਬਹੁਤ ਵੱਡਾ ਬੰਦਾ ਬਣ ਸਕੀਦਾ ਹੈ। ਬਸ ਇਹੋ ਦੋ-ਤਿੰਨ ਵਾਕ ਜੂਡ ਦੇ ਮੱਥੇ ਵਿਚ ਵਿੱਦਿਆ ਦਾ ਚਰਾਗ ਬਾਲ ਦਿੰਦੇ ਹਨ। ਬਾਕੀ ਬੱਚਿਆਂ ਉਪਰ ਮਾਸਟਰ ਦੀ ਬਦਲੀ ਦਾ ਕੋਈ ਅਸਰ ਨਹੀਂ ਪਰ ਜੂਡ ਸੁੰਨ ਹੋਇਆ ਖਲੋਤਾ ਹੈ। ਜਾਂਦੇ ਜਾਂਦੇ ਮਾਸਟਰ ਆਖਦਾ ਹੈ, "ਮੈਂ ਤੈਨੂੰ ਭੁੱਲਾਂਗਾ ਨਹੀਂ ਜੂਡ।" ਮਾਸਟਰ ਨੂੰ ਵਿਦਾ ਕਰਕੇ ਜੂਡ ਘਰ ਵੱਲ ਨੂੰ ਤੁਰ ਪਿਆ। ਜਿਥੋਂ ਮਾਸਟਰ ਪਾਣੀ ਭਰ ਕੇ ਲਿਜਾਇਆ ਕਰਦਾ ਸੀ ਉਹ ਖੂਹ ਰਸਤੇ ਵਿਚ ਆ ਗਿਆ। ਉਸਨੇ ਖੂਹ ਉਪਰ ਝੁਕ ਕੇ ਹੇਠਾਂ ਝਾਤੀ ਮਾਰੀ। ਸੌ ਫੁੱਟ ਡੂੰਘੇ ਖੂਹ ਦਾ ਪਾਣੀ ਤਾਰੇ ਵਾਂਗ ਦੂਰ ਜਾਪਦਾ ਸੀ। ਹੌਲੀ ਦੇਕੇ ਜੂਡ ਨੇ ਖੂਹ ਨੂੰ ਕਿਹਾ, "ਤੈਨੂੰ ਪਤਾ ਹੈ ਮਾਸਟਰ ਹੁਣ ਬਾਲਟੀ ਲੈ ਕੇ ਤੇਰੇ ਪਾਸ ਕਦੀ ਨਹੀਂ ਆਵੇਗਾ? ਸਾਡੇ ਜਿਹੇ ਗਰੀਬਾਂ ਦੀ ਉਜਾੜ ਬਸਤੀ, ਇਸ ਪਿੰਡ ਵਿਚ, ਉਸ ਵਰਗੀ ਵੱਡੀ ਆਤਮਾ ਕਿਵੇਂ ਰੁਕ ਸਕਦੀ ਸੀ?" ਇਹ ਕਹਿੰਦਿਆਂ ਉਸਦੀਆਂ ਅੱਖਾਂ ਵਿਚਲਾ ਅਥਰੂ ਖੂਹ ਦੀਆਂ ਡੂੰਘਾਣਾਂ ਵਿਚ ਜਾ ਡਿੱਗਾ।

ਜੂਡ ਯਤੀਮ ਬੱਚਾ ਹੈ। ਆਪਣੀ ਬੁੱਢੀ ਭੂਆ ਕੋਲ ਉਸਦੇ ਰਹਿਮ-ਕਰਮ ਤੇ ਰਹਿ ਰਿਹਾ ਹੈ। ਜਿਹੜੀ ਕਦੇ-



(*) Jude the Obscure

ਕਦਾਈ ਹਉਕਾ ਲੈ ਕੇ ਆਖ ਦਿੰਦੀ- "ਮਾਪੇ ਇਸਨੂੰ ਆਪਣੇ ਨਾਲ ਕਿਉਂ ਨਹੀਂ ਲੈ ਕੇ ਗਏ? ਮਾਸਟਰ ਚਲਾ ਗਿਆ ਤਾਂ ਸਕੂਲ ਵੀ ਠੱਪ। ਭੂਆ ਨੇ ਜੂਡ ਨੂੰ ਜ਼ਿਮੀਦਾਰ ਦੀ ਪੱਕੀ ਫਸਲ ਦੀ ਪੰਛੀਆਂ ਤੋਂ ਰਾਖੀ ਕਰਨ ਲਈ ਨੌਕਰੀ 'ਤੇ ਲਾ ਦਿੱਤਾ। ਪੰਛੀ ਉਸਨੂੰ ਚੰਗੇ ਲੱਗਦੇ। ਉਹ ਚੁਗੀ ਜਾਣ ਦਿੰਦਾ ਤੇ ਆਪ ਖੇਡਦਾ ਰਹਿੰਦਾ। ਇਕ ਦਿਨ ਜੂਡ ਨੂੰ ਲਾਪਰਵਾਹੀ ਨਾਲ ਕੰਮ ਛੱਡਕੇ ਖੇਡਦਿਆਂ ਦੇਖ ਕੇ ਚੰਗਾ ਕੁਟਾਪਾ ਚਾੜ੍ਹਿਆ ਤੇ ਕਿਹਾ ਦੁਬਾਰਾ ਇਧਰ ਮੂੰਹ ਨਾ ਕਰੀਂ। ਘਰ ਜਾ ਕੇ ਭੂਆ ਨੂੰ ਸਾਰੀ ਗੱਲ ਦੱਸੀ। ਗਲ ਲਾ ਕੇ ਵਰ੍ਹਾਉਂਦਿਆਂ ਭੂਆ ਨੇ ਕਿਹਾ, "ਚੁੱਪ ਕਰ। ਇਹ ਦੁੱਖ ਨਹੀਂ ਮੈਨੂੰ ਕਿ ਤੇਰੀ ਨੌਕਰੀ ਗਈ। ਦੁੱਖ ਹੈ ਕਿ ਸਾਡੀ ਹੱਤਕ ਹੋਈ ਹੈ। ਇਹ ਜ਼ਿਮੀਦਾਰ ਕੋਈ ਖੱਬੀਖਾਨ ਨਹੀਂ ਹੈ। ਇਹ ਤੇਰੇ ਬਾਪੂ ਕੋਲ ਨੌਕਰ ਰਿਹਾ ਹੈ। ਕਾਹਨੂੰ ਭੇਜਣਾ ਸੀ ਤੈਨੂੰ ਉਸ ਕੋਲ ਮੈਂ? ਨੌਕਰੀ ਦੀ ਗੱਲ ਥੋੜ੍ਹੀ ਸੀ? ਮੈਂ ਸੋਚਿਆ ਸੀ ਇਧਰ-ਉਧਰ ਖੱਪ ਪਾਉਂਦਾ ਫਿਰੇਂਗਾ ਤਾਂ ਅਵਾਰਗੀ ਨਾਲੋਂ ਕੰਮ ਹੀ ਠੀਕ ਹੈ। ਪਰ ਪੈਗੰਬਰਾਂ ਦੇ ਬਚਨ ਕਦੋਂ ਗਲਤ ਹੋਏ ਹਨ? ਹਜ਼ਰਤ ਯਾਕੂਬ ਨੇ ਕਿਹਾ ਸੀ, "ਜਿਨ੍ਹਾਂ ਦੇ ਵਡੇਰੇ ਮੇਰੇ ਕੁੱਤਿਆਂ ਨੂੰ ਹੱਥ ਲਾਉਣ ਦੇ ਯੋਗ ਨਹੀਂ ਸਨ ਉਨ੍ਹਾਂ ਦੇ ਬੱਚੇ ਮੈਨੂੰ ਟਿੱਚਰਾਂ ਕਰਦੇ ਹਨ।"

ਨਿੱਕੇ ਜੂਡ ਨੇ ਪੁੱਛਿਆ, "ਭੂਆ ਕ੍ਰਾਈਸਟ ਮਿੰਸਟਰ ਕਿਥੇ ਹੈ, ਕਿੰਨੀ ਦੂਰ? ਕੀ ਮਾਸਟਰ ਸਦਾ ਹੀ ਉਥੇ ਰਹੇਗਾ?" ਭੂਆ ਨੇ ਕਿਹਾ, " ਵੀਹ ਪੱਚੀ ਮੀਲ 'ਤੇ ਹੈ ਔਧਰ ਨੂੰ। ਪਰ ਪੁੱਤਰ ਤੇਰੀ ਕਿਸਮਤ ਵਿਚ ਕਿਥੇ ਉਹ ਸ਼ਹਿਰ? ਤੂੰ ਉਸ ਜੋਗਾ ਨਹੀਂ।" ਇਕ ਦਿਨ ਥੋੜ੍ਹੀ ਦੂਰ ਤੱਕ ਉਹ ਉਸ ਰਸਤੇ ਉਪਰ ਤੁਰਿਆ ਜੋ ਕ੍ਰਾਈਸਟ ਮਿੰਸਟਰ ਵੱਲ ਜਾਂਦਾ ਸੀ। ਉਚੇ ਨੀਵੇਂ ਅਰਧ ਪਹਾੜੀ ਰਸਤਿਆਂ ਉਪਰ ਕੁਝ ਦੂਰ ਗਿਆ ਤਾਂ ਦੇਖਿਆ ਉਧਰੋਂ ਇਕ ਘੋੜਾ-ਬੱਘੀ ਆ ਰਹੀ ਸੀ। ਬੱਘੀਵਾਨ ਨੇ ਘੋੜੇ ਨੂੰ ਸਾਹ ਦੁਆਉਣ ਲਈ ਰਤਾ ਬੱਘੀ ਰੋਕ ਲਈ। ਸੰਗਦੇ ਸੰਗਦੇ ਜੂਡ ਨੇ ਕੋਚਵਾਨ ਅਗੇ ਕ੍ਰਾਇਸਟ ਮਿੰਸਟਰ ਸ਼ਹਿਰ ਦਾ ਨਾਂ ਇਸ ਤਰ੍ਹਾਂ ਲਿਆ ਜਿਵੇਂ ਅੱਲੜ੍ਹ ਕੁੜੀ ਆਪਣੇ ਪ੍ਰੇਮੀ ਦਾ ਨਾਂ ਲੈਣ ਲੱਗਿਆਂ ਸ਼ਰਮਾਉਂਦੀ ਹੈ ਤੇ ਪੁੱਛਿਆ, "ਕਿਹੋ ਜਿਹਾ ਹੈ ਉਹ ਸ਼ਹਿਰ?" ਕੋਚਵਾਨ ਨੇ ਕਿਹਾ, "ਉਏ ਮੁੰਡਿਆ ਏਨੀ ਵਿੱਦਿਆ ਹੈ ਉਥੇ, ਕਿ ਦਿਮਾਗ ਘੁੰਮ ਜਾਵੇ। ਖੰਡਰ ਹੋਈਆਂ ਬੇਬੀਲੋਨ ਦੀਆਂ ਸੱਭਿਅਤਾਵਾਂ ਦੀਆਂ ਬੋਲੀਆਂ ਉਥੇ ਲੋਕ ਇਉਂ ਫਰ-ਫਰ ਬੋਲਦੇ ਹਨ ਜਿਵੇਂ ਪੰਛੀ ਖੰਭ ਫੜਫੜਉਂਦੇ ਹੋਣ। ਜਾਂ ਉਥੇ ਵਿੱਦਿਆ ਹੈ ਜਾਂ ਧਰਮ। ਧਰਮ ਵੀ ਇਕ ਤਰ੍ਹਾਂ ਦੀ ਵਿੱਦਿਆ ਹੀ ਹੈ ਉਥੇ ਤੇ ਵਿੱਦਿਆ ਉਨ੍ਹਾਂ ਦਾ ਧਰਮ ਹੈ। ਖੇਤ ਵਿਚ ਮੂਲੀਆਂ ਵਾਂਗ ਵਿਦਵਾਨ ਉਗਦੇ ਨੇ ਉਥੇ। ਉਂਜ ਬਣ-ਸੰਵਰਕੇ ਰਾਤਾਂ ਨੂੰ ਹਰਨੀਆਂ ਵੀ ਟਪੂਸੀਆਂ ਮਾਰਦੀਆਂ ਨਿਕਲ ਪੈਂਦੀਆਂ ਨੇ ਸਰੇ ਰਾਹ।"

ਜੂਡ ਨੇ ਪੁਛਿਆ, "ਤੁਹਾਨੂੰ ਕਿਵੇਂ ਪਤਾ ਲੱਗਾ ਇਸ ਕਾਸੇ ਦਾ? ਕੀ ਤੁਸੀਂ ਗਏ ਹੋ ਕਦੀ ਉਥੇ?" ਕੋਚਵਾਨ ਬੋਲਿਆ, "ਮੁੰਡਿਆ ਕੱਟਿਆ ਨਹੀਂ ਕਰਦੇ ਵੱਡਿਆਂ ਦੀਆਂ ਗੱਲਾਂ। ਜਿਵੇਂ ਤੂੰ ਪਹਾੜੀ ਉਪਰ ਖਲੋਤਾ ਹੈਂ ਤੇ ਉਹ ਨੀਵੀਂ ਥਾਂ ਤੇ ਲੋਕ ਕੰਮ ਕਰਦੇ ਦਿਸਦੇ ਹਨ, ਇਸ ਤਰ੍ਹਾਂ ਉਥੇ ਅਕਲ ਦੀ ਟੀਸੀ ਉਪਰ ਬੈਠੇ ਨੇ ਲੋਕ। ਅਕਲ ਦੀ ਇਕ ਗੱਲ ਦੱਸਣ ਦੇ ਹੀ ਸੈਂਕੜੇ ਰੁਪਏ ਕਮਾ ਲੈਂਦੇ ਨੇ। ਅਸੀਂ ਤੁਸੀਂ ਆਹ ਫਿਰਦੇ ਹਾਂ ਗੱਡੇ ਘਸੀਟਦੇ ਖੱਪਦੇ ਮਰਦੇ।"

ਕੋਚਵਾਨ ਨੇ ਬੱਘੀ ਤੋਰੀ ਤਾਂ ਥੋੜ੍ਹੀ ਦੂਰ ਜੂਡ ਉਸਦੇ ਨਾਲ ਨਾਲ ਤੁਰਦਾ ਗਿਆ। ਕੋਚਵਾਨ ਨੇ ਕਿਹਾ, "ਮੈਂ ਤਾਂ ਕਦੀ ਗਿਆ ਨਹੀਂ ਉਸ ਸ਼ਹਿਰ ਵਿਚ। ਉਥੇ ਇਕ ਹੋਟਲ ਦੇ ਦਰਵਾਜੇ ਲਾਗੇ ਬੈਠ ਕੇ ਮੇਰਾ ਯਾਰ ਬੂਟਾਂ ਦੀ ਪਾਲਿਸ਼ ਦਾ ਕੰਮ ਕਰਦਾ ਹੈ। ਯਾਰ ਕਾਸਨੂੰ ਕਹਿਣਾ, ਮੇਰਾ ਭਰਾ ਹੀ ਸਮਝ ਬਸ। ਉਹ ਦੱਸਿਆ ਕਰਦਾ ਹੈ ਇਹ ਗੱਲਾਂ।" ਘਰ ਵਾਪਸ ਵੱਲ ਆਉਂਦਿਆਂ ਜੂਡ ਦੇ ਦਿਮਾਗ ਵਿਚ ਇਹ ਸ਼ਹਿਰ ਘੁੰਮ ਰਿਹਾ ਸੀ, " ਇਹ ਹੋਇਆ ਨਾ ਪੂਰਨ ਪ੍ਰਕਾਸ਼। ਇਸ ਪ੍ਰਕਾਸ਼ਵਾਨ ਸ਼ਹਿਰ ਵਿਚ ਮੈਂ ਪੜ੍ਹ ਸਕਾਂਗਾ ਕਦੀ?"

ਨਿੱਕੇ ਜੂਡ ਨੂੰ ਰਾਹ ਵਿਚ ਹਕੀਮ ਵਿਲਥਰਟ ਮਿਲ ਗਿਆ। ਇਹ ਹਕੀਮ ਗਰੀਬਾਂ ਦਾ ਇਲਾਜ ਕਰਿਆ ਕਰਦਾ ਸੀ ਤੇ ਜੂਡ ਨੂੰ ਪਤਾ ਸੀ ਕਿ ਬੰਦਾ ਨੌਸਰਬਾਜ਼ ਹੈ ਕਿਉਂਕਿ ਇਕ ਬੁੱਢੀ ਨੂੰ ਜੋੜਾਂ ਦੇ ਦਰਦ ਲਈ ਮਾਲਿਸ਼ ਵਾਸਤੇ ਦਿੱਤੀ ਤਾਂ ਉਸਨੇ ਸੂਰ ਦੀ ਰੰਗੀ ਹੋਈ ਚਰਬੀ ਪਰ ਆਖਿਆ, "ਸਿਨਾਈ ਪਰਬਤਾਂ ਉਪਰਲੇ ਖਤਰਨਾਕ ਜਾਨਵਰਾਂ ਦੀ ਚਰਬੀ ਹੈ ਇਹ। ਇਸ ਜਾਨਵਰ ਦਾ ਸ਼ਿਕਾਰ ਜਾਨ ਜੋਖਮ ਵਿਚ ਪਾ ਕੇ ਕਰ ਸਕੀਦਾ ਹੈ।" ਮਾਈ ਤੋਂ ਚੰਗੇ ਪੈਸੇ ਮੁੰਨੇ। ਪਰ ਜੂਡ ਚੁੱਪ-ਚਾਪ ਇਹ ਸਭ ਕੁਝ ਸੁਣਦਾ ਰਿਹਾ ਕਿਉਂਕਿ ਉਸਨੇ ਵਿਲਥਰਟ ਤੋਂ ਕ੍ਰਾਈਸਟ ਮਿੰਸਟਰ ਬਾਰੇ ਕਈ ਕੁਝ ਪੁੱਛਣਾ ਸੀ। ਇਹ ਹਕੀਮ ਘੁਮੱਕੜ ਆਦਮੀ ਸੀ ਜਿਸਨੇ ਜੂਡ ਨੂੰ ਕਿਹਾ ਕਿ ਮੈਂ ਤੈਨੂੰ ਲਾਤੀਨੀ ਅਤੇ ਯੂਨਾਨੀ ਭਾਸ਼ਾਵਾਂ ਸਿੱਖਣ ਵਾਲੀਆਂ ਕਿਤਾਬਾਂ ਲਿਆ ਦਿਆਂਗਾ। ਜੂਡ ਕਈ ਮਹੀਨੇ ਉਸਦੀਆਂ ਦਵਾਈਆਂ ਪਰਚਾਰਨ ਅਤੇ ਵੇਚਣ ਦਾ ਕੰਮ ਕਰਦਾ ਰਿਹਾ ਪਰ ਹਕੀਮ ਨੇ ਕੋਈ ਕਿਤਾਬ ਨਾ ਦਿੱਤੀ।

ਜਦੋਂ ਮਾਸਟਰ ਦੇ ਬੰਦੇ ਭੂਆ ਘਰੋਂ ਪਿਆਨੋ ਲੈਣ ਲਈ ਆਏ ਤਾਂ ਭੂਆ ਤੋਂ ਚੋਰੀ ਜੂਡ ਨੇ ਮਾਸਟਰ ਦੇ ਨਾਮ ਇਕ ਚਿੱਠੀ ਲਿਖਕੇ ਪਿਆਨੋ ਨਾਲ ਬੰਨ੍ਹ ਦਿੱਤੀ ਜਿਸ ਵਿਚ ਲਿਖਿਆ ਸੀ ਕਿ ਮੈਨੂੰ ਯੂਨਾਨੀ ਤੇ ਲਾਤੀਨੀ ਭਾਸ਼ਾਵਾਂ ਸਿੱਖਣ ਵਾਸਤੇ ਕਿਤਾਬਾਂ ਭੇਜ ਦਿਉ ਕਿਉਂਕਿ ਇਹ ਕਦੀ ਕ੍ਰਾਈਸਟ ਮਿੰਸਟਰ ਮੇਰੇ ਕੰਮ ਆ ਸਕਦੀਆਂ ਹਨ। ਉਹ ਹਰ ਰੋਜ਼ ਡਾਕਖਾਨੇ ਜਾ ਵੜਦਾ ਤੇ ਪੁੱਛਦਾ ਕੋਈ ਪਾਰਸਲ ਤਾਂ ਨਹੀਂ ਆਇਆ? ਇਕ ਦਿਨ ਤਾਂ ਕਮਾਲ ਹੀ ਹੋ ਗਈ। ਪਾਰਸਲ ਆ ਗਿਆ। ਸਾਹ ਰੋਕ ਕੇ ਉਸਨੇ ਬੰਡਲ ਖੋਲ੍ਹਿਆ। ਮਾਸਟਰ ਨੇ ਦੋ ਕਿਤਾਬਾਂ ਭੇਜੀਆਂ ਸਨ। ਵਰਕੇ ਫੋਲੇ ਤਾਂ ਇੱਲ ਦਾ ਨਾਮ ਕੁੱਕੜ। ਕੱਖ ਪੱਲੇ ਨਹੀਂ ਪੈਂਦਾ ਸੀ। ਉਸਦਾ ਖਿਆਲ ਸੀ ਕਿ ਕਿਤਾਬ ਖੋਲ੍ਹਕੇ ਬਸ ਵਿੱਦਿਆ ਪ੍ਰਾਪਤ। ਇੱਥੇ ਤਾਂ ਕੰਮ ਹੋਰ ਵੀ ਵਿਗੜਿਆ ਪਿਆ ਸੀ। ਪਿੰਡ ਵਿਚ ਇਕ ਬੰਦਾ ਵੀ ਨਹੀਂ ਸੀ ਜੋ ਪੜ੍ਹਾ ਸਕੇ ਜੂਡ ਨੂੰ। ਕਿਤਾਬਾਂ ਦੇਖਦਾ ਦੇਖਦਾ ਉਹ ਇਥੋਂ ਤਕ ਸੋਚਦਾ ਗਿਆ, "ਇਸ ਨਾਲੋਂ ਤਾਂ ਮੈਂ ਮਰ ਕਿਉਂ ਨਹੀਂ ਜਾਂਦਾ?"

ਮਹੀਨਿਆਂ ਬਾਅਦ ਸਾਲ ਲੰਘਦੇ ਗਏ ਤੇ ਜੂਡ ਨੇ ਜਵਾਨੀ ਦੇ ਬੂਹੇ 'ਤੇ ਪੈਰ ਰੱਖਦਿਆਂ ਕਿਹਾ, "ਭੂਆ ਮੈਂ ਕ੍ਰਾਈਸਟ ਮਿੰਸਟਰ ਚੱਲਿਆ ਹਾਂ। ਵਿੱਦਿਆ ਪਾ ਕੇ ਘਰ ਆਵਾਂਗਾ।" ਭੂਆ ਨੇ ਕਿਹਾ, "ਚੰਗਾ। ਜਿਵੇਂ ਤੇਰੀ ਮਰਜ਼ੀ। ਆਪਣੀ ਰਿਸ਼ਤੇਦਾਰੀ ਵਿਚੋਂ ਇਕ ਕੁੜੀ ਸੂ ਵੀ ਉਥੇ ਰਹਿੰਦੀ ਹੈ। ਉਸਨੂੰ ਨਾ ਮਿਲੀ। ਚੰਗੇ ਨਹੀਂ ਉਹ ਲੋਕ। ਉਸ ਖ਼ਾਨਦਾਨ ਨਾਲ ਕਦੀ ਆਪਣੇ ਖ਼ਾਨਦਾਨ ਦਾ ਜਦੋਂ ਸੰਬੰਧ ਜੁੜਿਆ ਉਦੀਂ ਅਣਹੋਣੀਆਂ ਵਾਪਰੀਆਂ। ਆਪਾਂ ਨੂੰ ਬਰਬਾਦੀ ਤੋਂ ਬਿਨ੍ਹਾਂ ਕੁਝ ਨਹੀਂ ਮਿਲਿਆ ਉਨ੍ਹਾਂ ਤੋਂ।"

ਕ੍ਰਾਈਸਟ ਮਿੰਸਟਰ ਜਾ ਕੇ ਪੜ੍ਹਣ ਵਾਸਤੇ ਪਹਿਲਾਂ ਪੈਸੇ ਕਮਾਉਣੇ ਪੈਂਦੇ ਹਨ, ਇਸ ਕਰਕੇ ਉਹ ਪੱਥਰ ਤਰਾਸ਼ਣ ਦਾ ਕੰਮ ਸਿੱਖਣ ਲੱਗਾ ਕਿ ਅਚਾਨਕ ਐਰਾਬੇਲਾ ਨਾਂ ਦੀ ਇਕ ਅਨਪੜ੍ਹ ਪੇਂਡੂ ਕੁੜੀ ਨੇ ਉਸਨੂੰ ਆਪਣੇ ਪ੍ਰੇਮ-ਜਾਲ ਵਿਚ ਫਸਾ ਲਿਆ। ਸੂਰ-ਪਾਲਕ ਦੀ ਇਹ ਕੁੜੀ ਕਿਸ-ਕਿਸ ਤਰ੍ਹਾਂ ਜੂਡ ਨੂੰ ਫਾਹੁੰਦੀ ਹੈ, ਇੱਥੇ ਇਹ ਬਿਰਤਾਂਤ ਦੇਣਾ ਸੰਭਵ ਨਹੀਂ ਪਰ ਪਾਠਕ ਇਨ੍ਹਾਂ ਹਿੱਸਿਆਂ ਨੂੰ ਪੜ੍ਹਦਿਆਂ ਅਨੁਭਵ ਕਰਦਾ ਹੈ ਕਿ ਵਾਸਨਾ ਕਿੱਡੀ ਪ੍ਰਬਲ ਅਤੇ ਕੇਵੱਸ ਸ਼ਕਤੀ ਹੈ ਤੇ ਮਰਦ ਦੇ ਮੁਕਾਬਲੇ ਇਸ ਸ਼ਕਤੀ ਨੂੰ ਆਪਣੇ ਹਿਤਾਂ ਲਈ ਵਰਤਣ ਦੀ ਕੁਸ਼ਲਤਾ ਔਰਤ ਵਿਚ ਕਿਤੇ ਵਧੀਕ ਹੈ। ਵਾਸਨਾ ਆਦਮੀ ਨੂੰ ਪਾਗਲ ਕਰ ਦਿੰਦੀ ਹੈ ਤੇ ਔਰਤ ਨੂੰ ਬੇਹੱਦ ਚੇਤੰਨ। ਕਦਮ-ਕਦਮ ਜੂਡ ਉਸੇ ਤਰ੍ਹਾਂ ਤੁਰਨ ਲੱਗਦਾ ਹੈ ਜਿਵੇਂ ਐਰਾਬੇਲਾ ਦੀ ਮਰਜ਼ੀ ਹੈ। ਇਕ ਦਿਨ ਅਚਾਨਕ ਐਰਾਬੇਲਾ ਆਖਦੀ ਹੈ, "ਮੈਂ ਤੇਰੇ ਬੱਚੇ ਨੂੰ ਜਨਮ ਦੇਣ ਦੇ ਰਸਤੇ ਉਪਰ ਤੁਰ ਪਈ ਹਾਂ।" ਜੂਡ ਨੂੰ ਵੱਡਾ ਧੱਕਾ ਲੱਗਿਆ ਤੇ ਉਸਨੇ ਇਹ ਸੋਚ ਕੇ, "ਇਸ ਵਿਚਾਰੀ ਦਾ ਹੁਣ ਕੀ ਬਣੇਗਾ ਜੇ ਮੈਂ ਨੱਠ ਗਿਆ ਤਾਂ?" ਉਸ ਨਾਲ ਚਰਚ ਵਿਚ ਵਿਆਹ ਕਰਵਾ ਲਿਆ। ਕਿਤਾਬਾਂ, ਵਿੱਦਿਆ, ਕ੍ਰਾਈਸਟ ਮਿੰਸਟਰ, ਸਭ ਭੁੱਲ ਭੁਲਾ ਦਿੱਤਾ ਗਿਆ। ਹਾਂ ਮਜ਼ਦੂਰੀ ਤੋਂ ਆ ਕੇ ਉਹ ਦੀਵੇ ਦੇ ਚਾਨਣ ਵਿਚ ਕਿਤਾਬਾਂ ਨਾਲ ਥੋੜ੍ਹਾ ਕੁ ਮੱਥਾ ਫਿਰ ਵੀ ਮਾਰਦਾ ਜਿਸ ਨਾਲ ਉਸਦੀ ਪਤਨੀ ਅਕਸਰ ਖਿਝਦੀ। ਇਹ ਜ਼ਿੱਦੀ, ਅੱਖੜ ਤੇ ਜਾਹਲ ਕੁੜੀ ਕਿਤਾਬ ਦੇਖਣਸਾਰ ਅੱਗ ਵਾਂਗ ਭੜਕ ਪੈਂਦੀ। ਦੁਖੀ ਹੋਣ ਦੀ ਥਾਂ ਜੂਡ ਆਪਣੇ ਆਪ ਨੂੰ ਆਖਦਾ, "ਵੱਡੇ ਮਿਆਰ ਦੀ ਕੁੜੀ ਨਹੀਂ ਐਰਾਬੇਲਾ ਤਾਂ ਕੀ ਹੋਇਆ? ਉਸ ਬਾਬਤ ਮੇਰੇ ਖਿਆਲ ਤਾਂ ਵੱਡੇ ਹਨ। ਇਹ ਕਾਫੀ ਹੈ ਮੇਰੇ ਲਈ।"

ਸਰਦੀਆਂ ਵਿਚ ਮਾਸ ਵੇਚਣ ਲਈ ਐਰਾਬੇਲਾ ਨੇ ਸੂਰ ਪਾਲਿਆ ਹੋਇਆ ਸੀ। ਉਸ ਨੂੰ ਵੱਢਣ ਦੀ ਤਿਆਰੀ ਹੋਣ ਲੱਗੀ। ਕਸਾਈ ਨੂੰ ਕਿਹਾ ਸੀ ਪਰ ਉਹ ਨਹੀਂ ਆਇਆ। ਜੂਡ ਨੇ ਕਦੇ ਸੂਰ ਨਹੀਂ ਮਾਰਿਆ ਪਰ ਐਰਾਬੇਲਾ ਲਈ ਇਹ ਮਾਮੂਲੀ ਕੰਮ ਸੀ। ਐਰਾਬੇਲਾ ਤੇ ਜੂਡ ਨੇ ਰਲ ਕੇ ਸੂਰ ਬੰਨ੍ਹ ਲਿਆ। ਐਰਾਬੇਲਾ ਨੇ ਕਿਹਾ, "ਬਰਛੀ ਬਹੁਤੀ ਡੂੰਘੀ ਨਾ ਕਿਤੇ ਮਾਰ ਦੇਈਂ। ਇਕ ਦਮ ਪਸ਼ੂ ਮਰ ਜਾਏ ਤਾਂ ਖੂਨ ਵਿਚੇ ਰਹਿ ਜਾਣ ਕਰਕੇ ਲਾਲ ਮਾਸ ਘੱਟ ਪੈਸਿਆਂ ਵਿਚ ਵਿਕੇਗਾ। ਜੂਡ ਨੂੰ ਸੂਰ 'ਤੇ ਤਰਸ ਆਈ ਜਾਂਦਾ ਹੈ। ਫੜ੍ਹ ਕੇ ਠੀਕ ਲਿਟਾਇਆ ਗਿਆ ਤਾਂ ਸੂਰ ਨੇ ਹਲਕੀ ਜਿਹੀ ਚੀਕ ਮਾਰੀ ਜਿਵੇਂ ਹੈਰਾਨ ਹੋਵੇ ਕਿ ਇਹ ਕਰੀ ਕੀ ਜਾਂਦੇ ਨੇ ਮੇਰੇ ਨਾਲ? ਫਿਰ ਗੁੱਸੇ ਨਾਲ ਜੋਰ ਦੀ ਅਰੜਾਉਣ ਲੱਗਾ ਜਿਵੇਂ ਆਪਣੇ ਘਰਦਿਆਂ ਉਪਰ ਗੁੱਸੇ ਹੋ ਰਿਹਾ ਹੋਵੇ। ਬਰਛੀ ਜੋਰ ਦੀ ਮਾਰੀ ਤਾਂ ਪਸ਼ੂ ਦੀ ਆਵਾਜ ਗੁੱਸੇ ਤੋਂ ਸੱਖਣੀ ਨਿਰਾਸ਼ਤਾਪੂਰਨ ਹੋ ਗਈ, ਦਰਦ ਭਰੀ। ਲਹੂ ਦੀ ਤਿੱਖੀ ਤਤੀਰੀ ਨਿਕਲੀ। ਮਰਦੇ ਪਸ਼ੂ ਨੇ ਵੇਦਨਾ ਭਰੀ ਚੀਕ ਮਾਰੀ ਤਾਂ ਉਦਾਸ ਸੰਗੀਤ ਅੰਤਿਮ ਸੁਰਾਂ 'ਤੇ ਚਲਾ ਗਿਆ। ਮਰਦੇ ਦਮ ਤਕ ਪਥਰਾਉਂਦੀਆਂ ਅੱਖਾਂ ਨਾਲ ਸੂਰ ਐਰਾਬੇਲਾ ਵੱਲ ਇਕ ਟੱਕ ਦੇਖਦਾ ਰਿਹਾ ਜਿਵੇਂ ਮਿੱਤਰਾਂ ਦੀ ਦਗੇਬਾਜ਼ੀ ਉਪਰ ਜੱਗ ਦੀ ਲਾਹਨਤ ਪਾ ਰਿਹਾ ਹੋਵੇ। ਦਰੱਖਤ ਉਪਰ ਬੈਠਾ ਮਮੋਲਾ ਭਾਵੇਂ ਭੁੱਖਾ ਸੀ ਪਰ ਇਸ ਨਿਰਦਈ ਸੀਨ ਨੂੰ ਦੇਖ ਕੇ ਉਡ ਗਿਆ। ਐਰਾਬੇਲਾ ਨੇ ਕਿਹਾ, "ਉਏ ਇਹਨੂੰ ਤੜਫਦੇ ਨੂੰ ਲਟਕਾ ਕੇ ਰੱਖ। ਲਹੂ ਨੁਚੜਨ ਦੇਹ। ਇਹ ਜਾਨਵਰ ਬੜੇ ਚਲਾਕ ਹੁੰਦੇ ਹਨ। ਮਰਨ ਪਿਛੋਂ ਵੀ ਥੋੜ੍ਹਾ ਕੁ ਲਹੂ ਆਪਣੇ ਅੰਦਰ ਬਚਾ ਕੇ ਰੱਖਣਾ ਚਾਹੁੰਦੇ ਹਨ।"

ਇਹ ਹੈ ਹਾਰਡੀ। ਬਿਨਾਂ ਕਿਸੇ ਕੋਸ਼ਿਸ਼ ਦੇ ਉਹ ਤੁਹਾਨੂੰ ਉਨ੍ਹਾਂ ਭਾਵਨਾਵਾਂ ਵੱਲ ਉਧਰ ਧੱਕੀ ਲਿਜਾਂਦਾ ਹੈ ਜਿੱਧਰ ਉਹ ਲਿਜਾਣਾ ਚਾਹੁੰਦਾ ਹੈ। ਇਕ ਦਿਨ ਐਰਾਬੇਲਾ

ਜੂਡ ਨੂੰ ਸਦਾ ਲਈ ਛੱਡ ਗਈ। ਇਕ ਖਤ ਲਿਖ ਕੇ ਰੱਖ ਗਈ ਕਿ ਮੈਂ ਤੇਰੇ ਤੋਂ ਤੰਗ ਆ ਗਈ ਹਾਂ। ਫਿਰ ਕਦੇ ਨਹੀਂ ਆਵਾਂਗੀ ਮੁੜ ਕੇ। ਘਰ ਦਾ ਸਾਰਾ ਸਮਾਨ ਵੇਚ ਗਈ।

ਜੂਡ ਤੁਰਿਆ ਜਾਂਦਾ ਸੀ ਕਿ ਉਸਦੀ ਨਜ਼ਰ ਕਬਾੜੀਏ ਦੀ ਦੁਕਾਨ ਵੱਲ ਗਈ। ਉਸਦੇ ਘਰ ਦੇ ਸਮਾਨ ਦਾ ਢੇਰ ਲੱਗਾ ਹੋਇਆ ਸੀ। ਕਿਸੇ ਚੀਜ਼ ਵਿਚ ਖਾਸ ਦਿਲਚਸਪੀ ਨਹੀਂ ਸੀ ਉਸਦੀ,ਫਿਰ ਵੀ ਢੇਰ ਪਾਸ ਜਾ ਖਲੋਤਾ। ਫਰੇਮ ਵਿਚ ਜੜੀ ਸੋਹਣੀ ਤਸਵੀਰ ਪਈ ਸੀ ਜੁਆਨ ਜੂਡ ਦੀ। ਇਹ ਤਸਵੀਰ ਉਸਨੇ ਐਰਾਬੇਲਾ ਨੂੰ ਪ੍ਰੇਮ ਭੇਟਾ ਕੀਤੀ ਸੀ ਵਿਆਹ ਵੇਲੇ। ਬੇਧਿਆਨੀ ਵਿਚ ਕਬਾੜੀਆਂ ਬੋਲਿਆ, "ਜੀ ਫਰੇਮ ਦੇਖੋ ਕਿੰਨਾ ਸੋਹਣਾ ਹੈ। ਫੋਟੋ ਸੁੱਟ ਦੇਣੀ ਕੱਢਕੇ। ਫਰੇਮ ਲੈ ਜਾਵੋ। ਇਕ ਸ਼ਲਿੰਗ ਤੋਂ ਘੱਟ ਨਹੀਂ ਦਿਆਂਗਾ।" ਜੂਡ ਨੇ ਸ਼ਲਿੰਗ ਦਾ ਸਿੱਕਾ ਕੱਢਕੇ ਕਬਾੜੀਏ ਨੂੰ ਦਿੱਤਾ। ਫੋਟੋ ਅਤੇ ਫਰੇਮ ਚੁੱਲ੍ਹੇ ਵਿਚ ਸੁੱਟ ਕੇ ਅੱਗ ਲਾਈ ਤੇ ਕ੍ਰਾਈਸਟ ਮਿੰਸਟਰ ਸ਼ਹਿਰ ਅਤੇ ਉਥੋਂ ਦੇ ਵਿੱਦਿਆਰਥੀਆਂ ਬਾਰੇ ਸੋਚਣ ਲੱਗਾ। ਅਗਲੇ ਦਿਨ ਉਹ ਸੁਪਣ-ਨਗਰੀ ਵੱਲ ਤੁਰ ਪਿਆ।

ਕਾਨਵੋਕੇਸ਼ਨ ਕਾਰਨ ਸ਼ਹਿਰ ਵਿਚ ਪੂਰੀ ਚਹਿਲ-ਪਹਿਲ ਸੀ। ਵਿਦਵਾਨਾਂ ਦੇ ਬੋਲ ਉਸਨੂੰ ਚੰਗੇ ਲੱਗੇ।ਇਕ ਬੰਦਾ ਭਾਸ਼ਣ ਕਰ ਰਿਹਾ ਸੀ ਜਿਸਦਾ ਇਕ ਵਾਕ ਜੂਡ ਨੂੰ ਮੋਹਿਤ ਕਰ ਗਿਆ, "ਮਹਾਨ ਮਨੁੱਖਾਂ ਦੀਆਂ ਕਬਰਾਂ ਦੇਖ ਕੇ ਮੇਰੇ ਅੰਦਰਲੀ ਈਰਖਾ ਮਰ ਜਾਂਦੀ ਹੈ। ਜੋਬਨਵੰਤੀਆਂ ਦੀਆ ਕਬਰਾਂ ਦੇਖ ਕੇ ਮੇਰੇ ਅਸਮਾਨੀ ਸੁਫਨੇ ਖੰਭ ਕੱਟੇ ਪੰਛੀਆਂ ਵਾਂਗ ਜ਼ਮੀਨ 'ਤੇ ਡਿੱਗਦੇ ਹਨ। ਬੱਚਿਆਂ ਦੀਆਂ ਕਬਰਾਂ ਉਪਰ ਮਾਪਿਆਂ ਵਲੋਂ ਲਿਖੇ ਸ਼ਬਦ ਮੈਨੂੰ ਦਹਿਲ ਪਾ ਦਿੰਦੇ ਹਨ। ਮਾਪਿਆਂ ਦੀਆਂ ਕਬਰਾਂ ਦੇਖ ਕੇ ਮੈਂ ਸ਼ਾਂਤ ਹੋ ਜਾਂਦਾ ਹਾਂ ਕਿਉਂਕਿ ਇਸੇ ਰਸਤੇ ਉਨ੍ਹਾਂ ਦੇ ਮਗਰ-ਮਗਰ ਮੈਂ ਵੀ ਜਾਣਾ ਹੈ ਆਖਰ।"

ਉਸਨੇ ਤੁਰ ਫਿਰ ਕੇ ਸ਼ਹਿਰ ਦੀਆਂ ਸੁੰਦਰ ਇਤਿਹਾਸਕ ਇਮਾਰਤਾਂ ਦੇਖੀਆਂ। ਸਭ ਹੌਲੀ-ਹੌਲੀ ਆਪਣੇ ਅਸਲੀ ਰੂਪ ਵਿਚ ਆਈਆਂ ਤਾਂ ਜੂਡ ਨੂੰ ਲੱਗਿਆ ਸਾਂਭ-ਸੰਭਾਲ ਠੀਕ ਨਹੀਂ ਸੀ ਹੋ ਰਹੀ। ਉਹ ਪੱਥਰ ਘੜ੍ਹਦਾ-ਘੜ੍ਹਦਾ ਤਾਂ ਇਥੇ ਆਇਆ ਸੀ ਇਸ ਕਰਕੇ ਜਾਣਦਾ ਸੀ ਕਿ ਇਕ ਇਕ ਹਿੱਸਾ ਤਰਾਸ਼ਣ ਵਕਤ ਕਿੰਨੀ ਤਪੱਸਿਆ ਕੀਤੀ ਸੀ ਹੱਥਾਂ ਨੇ ਤੇ ਦਿਮਾਗ ਨੇ। ਹੱਸ ਕੇ ਆਪਣੇ ਆਪ ਨੂੰ ਕਹਿਣ ਲੱਗਾ, "ਸਮੇਂ ਨੇ ਸਾਰੀ ਕਵਿਤਾ ਨੂੰ ਵਾਰਤਕ ਵਿਚ ਬਦਲ ਦਿੱਤਾ ਹੈ।"

ਇਥੇ ਜੂਡ ਨੇ ਆਖਰ 'ਸੂ' ਲੱਭ ਲਈ। ਉਹ ਮਿਸ਼ਨਰੀ ਸਕੂਲ ਵਿਚ ਈਸਾਈ ਪ੍ਰਚਾਰਕ ਬਣਨ ਦੀ ਵਿੱਦਿਆ ਪ੍ਰਾਪਤ ਕਰ ਰਹੀ ਸੀ। ਉਹ ਸੋਹਣੀ ਤੇ ਕੋਮਲਭਾਵਾਂ ਵਾਲੀ ਕੁੜੀ ਸੀ। ਜੂਡ ਸੋਚਦਾ, "ਵੱਡੇ ਸ਼ਹਿਰਾਂ ਦੇ ਲੋਕ ਪ੍ਰਵਾਸੀ ਪੰਛੀਆਂ ਵਾਂਗ ਹੁੰਦੇ ਹਨ। ਅੱਖਾਂ ਬੰਦ ਕਰਕੇ ਇਹ ਪੰਛੀ ਉਡਾਨ ਭਰਣ ਤੋਂ ਪਹਿਲਾਂ ਪਿਛਲੀ ਯਾਤਰਾ ਯਾਦ ਕਰਦੇ ਰਹਿੰਦੇ ਹਨ, ਫੇਰ ਅੱਗੇ ਆਉਣ ਵਾਲੇ ਪੰਧ ਬਾਰੇ ਸੋਚਦੇ ਰਹਿੰਦੇ ਹਨ। ਫਿਰ ਉਡ ਜਾਂਦੇ ਹਨ। ਜਿੱਥੇ ਇਹ ਪੰਛੀ ਬੈਠੇ ਹੁੰਦੇ ਹਨ ਉਸ ਥਾਂ ਦਾ ਇਨ੍ਹਾਂ ਨੂੰ ਪਤਾ ਹੀ ਨਹੀਂ ਹੁੰਦਾ। ਜਾਂ ਪਿਛਲੀ ਯਾਤਰਾ, ਜਾਂ ਅਗਲੀ ਯਾਤਰਾ। ਕੇਵਲ ਭੂਤ, ਕੇਵਲ ਭਵਿੱਖ। ਵਰਤਮਾਨ ਕਿਥੇ ਹੈ ਇਨ੍ਹਾਂ ਦਾ?"

ਸੂ ਉਸ ਨੂੰ ਬੜੀ ਚੰਗੀ ਲੱਗੀ। ਉਸਨੇ ਸੂ ਨੂੰ ਕਿਹਾ, "ਕਿੰਨੀ ਸੋਹਣੀ ਹੈ ਤੂੰ। ਮੈਂ ਸੋਚਦਾ ਹੁੰਨਾ ਜਿਹੜੀਆਂ ਹਵਾਵਾਂ ਮੇਰੇ ਕੋਲੋਂ ਦੀ ਪਾਸੇ ਹੱਟ ਕੇ ਲੰਘ ਜਾਂਦੀਆਂ ਹਨ ਖਹਿ ਕੇ, ਉਹ ਤੇਰੇ ਜਿਸਮ ਦੇ ਵਿਚਕਾਰੋਂ ਪਾਰ ਲੰਘਦੀਆਂ ਹਨ। ਤੂੰ ਜਿਸਮ ਹੈ ਹੀ ਨਹੀਂ-ਕੇਵਲ ਰੂਹ ਹੈ। ਪਵਿੱਤਰ ਤੇ ਅਛੂਹ।" ਸੂ ਹੱਸ ਪਈ ਤੇ ਕਿਹਾ, "ਉਏ ਮੂਰਖ, ਤਾਰਿਆਂ ਦੀਆਂ ਜਿਹੋ ਜਿਹੀਆਂ ਤਸਵੀਰਾਂ ਆਪਾਂ ਕਾਗਜ਼ 'ਤੇ ਬਣਾਉਂਦੇ ਹਾਂ, ਤਾਰੇ ਉਸ ਤਰ੍ਹਾਂ ਦੇ ਬਿਲਕੁਲ ਨਹੀਂ ਹੁੰਦੇ।"

ਜੂਡ ਨੇ ਸੂ ਨੂੰ ਦੱਸ ਦਿੱਤਾ ਸੀ ਕਿ ਉਸਨੇ ਐਰਾਬੇਲਾ ਨਾਲ ਵਿਆਹ ਕਰਵਾਇਆ ਸੀ ਜੋ ਬਿਨਾਂ ਤਲਾਕ ਦਿੱਤਿਆਂ ਦੌੜ ਗਈ। ਸੋ ਦੂਜਾ ਵਿਆਹ ਗੈਰ ਕਾਨੂੰਨੀ ਹੋ ਜਾਵੇਗਾ। ਸੂ ਨੇ ਅਧਖੜ੍ਹ ਉਮਰ ਦੇ ਮਾਸਟਰ ਨਾਲ ਵਿਆਹ ਕਰਵਾ ਲਿਆ। ਇਹ ਉਹੀ ਮਾਸਟਰ ਫਿਲਟਸਨ ਸੀ ਜਿਹੜਾ ਜੂਡ ਦੇ ਪਿੰਡ ਰਹਿ ਕੇ ਆਇਆ ਸੀ ਜੂਡ ਉਸਨੂੰ ਮਿਲਿਆ, ਪਿਛਲੀਆਂ ਗੱਲਾਂ ਯਾਦ ਕਰਵਾਈਆਂ। ਪਰ ਏਨੇ ਸਾਲ ਬੀਤ ਗਏ ਸਨ ਕਿ ਮਾਸਟਰ ਨੂੰ ਸਭ ਕੁਝ ਭੁੱਲ ਗਿਆ ਸੀ। ਜਦੋਂ ਜੂਡ ਨੇ ਦੋ ਕਿਤਾਬਾਂ ਡਾਕ ਰਾਹੀਂ ਭੇਜਣ ਦੀ ਗੱਲ ਦੱਸੀ ਤਾਂ ਮਾਸਟਰ ਨੂੰ ਕੁਝ-ਕੁਝ ਯਾਦ ਆਇਆ।

ਜੂਡ, ਸੂ ਨੂੰ ਕਦੀ-ਕਦਾਈਂ ਮਿਲਦਾ ਰਹਿੰਦਾ ਸੀ। ਇਕ ਦਿਨ ਉਸਨੇ ਸੂ ਨੂੰ ਪੁਛਿਆ, "ਤੂੰ ਉਸ ਬੁੱਢੇ ਨਾਲ ਰਹਿ ਕੇ ਖੁਸ਼ ਹੈਂ?" ਸੂ ਨੇ ਕਿਹਾ, "ਵਿਆਹ ਦੇ ਮੁੱਢਲੇ ਦਿਨਾਂ ਵਿਚ ਔਰਤ ਜਿਨ੍ਹਾਂ ਗੱਲਾਂ ਨੂੰ ਸਖਤ ਨਫਰਤ ਕਰਦੀ ਹੈ, ਕੁਝ ਦੇਰ ਬਾਅਦ ਬਰਦਾਸ਼ਤ ਕਰ ਲੈਂਦੀ ਹੈ। ਉਸਨੂੰ ਸਹਿਣ ਦੀ ਆਦਤ ਪੈ ਜਾਂਦੀ ਹੈ। ਉਂਝ ਇਹ ਗੱਲ ਹੈ ਉਸੇ ਤਰ੍ਹਾਂ ਜਿਵੇਂ ਕੋਈ ਕਹੇ ਕਿ ਲੱਤ ਵੱਢੀ ਜਾਣ ਦਾ ਫਿਕਰ ਨਹੀਂ ਕਰਨਾ ਚਾਹੀਦਾ ਕਿਉਂਕਿ ਥੋੜ੍ਹੀ ਦੇਰ ਬਾਅਦ ਲੱਕੜ ਦੀ ਲੱਤ ਨਾਲ ਤੁਰਨ ਦੀ ਆਦਤ ਪੈ ਜਾਂਦੀ ਹੈ।"

ਇਕ ਦਿਨ ਸੂ ਪਤੀ ਨੂੰ ਇਹ ਆਖਕੇ ਕਿ ਜੂਡ ਦੀ ਪਿੰਡ ਵਿਚ ਰਹਿੰਦੀ ਭੂਆ ਦੀ ਮੌਤ ਹੋ ਗਈ ਹੈ ਜੂਡ ਦੇ ਪਿੰਡ ਗਈ। ਉਥੇ ਕਈ ਦਿਨ ਦੋਵੇਂ ਇਕੱਠੇ ਰਹੇ। ਵਾਪਸ ਫਿਲਟਸਨ ਪਾਸ ਆ ਕੇ ਕਈ ਦਿਨ ਸੂ ਚੁਪ-ਚਾਪ ਰਹੀ ਤਾਂ ਮਾਸਟਰ ਨੇ ਸੋਚਿਆ, ਸੋਗ ਵਿਚੋਂ ਆਈ ਹੈ, ਮੌਤ ਦਾ ਅਸਰ ਕਈ ਦਿਨ ਤਕ ਰਹਿੰਦਾ ਹੈ। ਇਕ ਦਿਨ ਸੂ ਬੋਲੀ, "ਫਿਲਟਸਨ ਇਕ ਗੱਲ ਦੱਸਾਂ? ਪਿੰਡ ਗਈ ਦਾ ਇਕ ਦਿਨ ਜੂਡ ਨੇ ਮੇਰਾ ਹੱਥ ਫੜ ਲਿਆ ਸੀ।"

ਮਾਸਟਰ ਨੇ ਕਿਹਾ, "ਕਿਉਂ ਫੜਿਆ ਸੀ ਤੇਰਾ ਹੱਥ ਉਸਨੇ?

ਸੂ ਨੇ ਕਿਹਾ, "ਪਤਾ ਨਹੀਂ। ਉਸਨੇ ਹੱਥ ਫੜ ਲਿਆ ਮਲੂਕ ਦੇਣੀ। ਅਤੇ ਮੈਂ ਛੁਡਾਇਆ ਨਹੀਂ।"

ਮਾਸਟਰ ਖਾਮੋਸ਼ ਰਿਹਾ। ਹਾਰਡੀ ਲਿਖਦਾ ਹੈ, "ਰੱਬ ਤਾਂ ਸਭ ਜਾਣੀ-ਜਾਣ ਹੈ। ਅੱਜ ਦੇ ਰੋਜ਼ਨਾਮਚੇ ਵਿਚ ਰੱਬ ਨੇ ਲਿਖਿਆ ਹੋਵੇਗਾ, "ਵੱਡਾ ਸੱਚ ਛੁਪਾਉਣ ਲਈ ਅੱਜ ਸੂ ਨਾਂ ਦੀ ਇਕ ਕੁੜੀ ਨੇ ਨਿੱਕਾ ਜਿਹਾ ਸੱਚ ਬੋਲ ਕੇ ਕੰਮ ਸਾਰਿਆ।"

ਆਦਮੀ ਦੀਆਂ ਭਾਵਨਾਵਾਂ ਅਤੇ ਕਮਜ਼ੋਰੀਆਂ ਵੱਲ ਇਸ਼ਾਰਾ ਕਰਨ ਲਈ ਹਾਰਡੀ ਪੁਰਾਤਨ ਕਲਾਸਿਕ ਗ੍ਰੰਥਾਂ ਦੇ ਹਵਾਲੇ ਨਾਲ-ਨਾਲ ਦੇਈ ਜਾਂਦਾ ਹੈ। "ਤੇਰੀ ਅਸਮਾਨੀ ਰੂਹ ਤੇ ਅੱਗ ਦੀ ਲਾਟ ਵਰਗੀ ਤੇਰੀ ਲਿਆਕਤ ਉਪਰ ਨੂੰ ਉਠਣੇ ਚਾਹੀਦੇ ਸਨ ਪਰ ਤੇਰਾ ਸਰੀਰ ਬੋਝਲ ਹੋਣ ਕਰਕੇ ਇਹ ਸਭ ਹੇਠਾਂ ਵੱਲ ਆ ਰਹੀਆਂ ਹਨ।"

ਆਖਰ ਇਹ ਹੋਇਆ ਕਿ ਜੂਡ ਨੇ ਐਰਾਬੇਲਾ ਤੋਂ ਅਤੇ ਸੂ ਨੇ ਮਾਸਟਰ ਤੋਂ ਤਲਾਕ ਲੈ ਲਿਆ। ਹੁਣ ਤਾਂ ਸੂ ਅਤੇ ਜੂਡ ਦੇ ਵਿਆਹ ਵਿਚ ਕੋਈ ਰੋਕ ਨਹੀਂ। ਪਰ ਸੂ ਜਿਵੇਂ ਕਿਸੇ ਸਰਾਪ ਦੀ ਸ਼ਿਕਾਰ ਹੋਵੇ......ਉਹ ਇਹ ਕਹਿ ਕੇ ਵਿਆਹ ਤੋਂ ਇਨਕਾਰ ਕਰੀ ਜਾਂਦੀ ਹੈ ਕਿ ਇਹ ਵਿਆਹ ਪਿਆਰ ਜਿਹੇ ਕੋਮਲ ਪੰਛੀਆਂ ਨੂੰ ਲੋਹੇ ਦੇ ਪਿੰਜਰੇ ਵਿਚ ਬੰਦ ਕਰ ਦਿੰਦਾ ਹੈ ਜਿੱਥੇ ਉਡਾਣ ਭੁੱਲ ਜਾਂਦੀ ਹੈ ਤੇ ਕਾਨੂੰਨ ਬਚਿਆ ਰਹਿ ਜਾਂਦਾ ਹੈ। ਵਿਆਹ ਲਈ ਗਿਰਜੇ ਵੱਲ ਲਿਜਾਈ ਜਾ ਰਹੀ ਕੁੜੀ ਨੂੰ ਦੇਖ ਕੇ ਸੂ ਨੇ ਕਿਹਾ, "ਬਲੀ ਦੇਣ ਵੇਲੇ ਵੱਛੇ ਦੇ ਗਲੇ ਵਿਚ ਪੁਜਾਰੀ ਹਾਰ ਪਾਇਆ ਕਰਦਾ ਹੈ ਨਾ? ਦੇਖ ਜੂਡ ਇਸ ਕੁੜੀ ਦੇ ਹੱਥਾਂ ਵਿਚ ਫੁੱਲ ਉਵੇਂ ਨਹੀਂ ਲੱਗਦੇ ਜਿਵੇਂ ਬਲੀ ਦੀ ਰਸਮ ਵੇਲੇ ਲੱਗਿਆ ਕਰਦੇ ਹਨ?"

ਬਿਨਾ ਵਿਆਹ ਕਰਵਾਇਆਂ ਉਨ੍ਹਾਂ ਨੇ ਰਹਿਣ ਦਾ ਫੈਸਲਾ ਕੀਤਾ। ਮਾਲਕ ਮਕਾਨ ਆਪਣੇ ਕਿਰਾਏਦਾਰਾਂ ਉਪਰ ਕਰੜੀ ਨਜ਼ਰ ਰੱਖਦੇ ਸਨ ਕਿ ਕਿਤੇ ਅਣਵਿਆਹੇ ਜੋੜੇ ਨੂੰ ਗਲਤੀ ਨਾਲ ਮਕਾਨ ਦਾ ਹਿੱਸਾ ਕਿਰਾਏ 'ਤੇ ਨਾ ਦਿੱਤਾ ਜਾਵੇ। ਇਕ ਜੋੜੇ 'ਤੇ ਮਾਲਕ-ਮਾਲਕਣ ਨੂੰ ਸ਼ੱਕ ਸੀ ਕਿ ਇਹ ਕੁਆਰੇ ਹਨ। ਪਰ ਸ਼ਾਮ ਨੂੰ ਔਰਤ ਨੇ ਆਪਣੇ ਪਤੀ ਨੂੰ ਕਿਹਾ, "ਇਹ ਤਾਂ ਵਿਆਹੇ ਹੋਏ ਹਨ। ਪਤੀ ਨੇ ਕੁੜੀ ਨੂੰ ਕੁਝ ਉੱਚੀ ਦੇ ਕੇ ਕਿਹਾ ਤੇ ਅੱਗੋਂ ਉਸਨੇ ਮੁੰਡੇ ਨੂੰ ਜੁੱਤੀਆਂ ਕੱਢ ਮਾਰੀਆਂ। ਵਿਆਹੇ ਹੋਏ ਹਨ ਸੁੱਖ ਨਾਲ। ਇਹ ਜਿਹੜੇ ਪ੍ਰੇਮੀ ਹੁੰਦੇ ਹਨ ਨਾ, ਇਹ ਲੜਦੇ ਨਹੀਂ ਹੁੰਦੇ। ਉਚਾ ਰੁੱਖਾ ਨਹੀਂ ਬੋਲਦੇ। ਇਕ ਦੂਜੇ ਦਾ ਕਹਿਣਾ ਮੰਨੀ ਜਾਂਦੇ ਹਨ। ਸਾਊ ਬਣ ਕੇ ਰਹਿੰਦੇ ਹਨ ਪੂਰੇ। ਪਰ ਇਨ੍ਹਾਂ ਨੂੰ ਮਕਾਨ ਨਹੀਂ ਦੇਣਾ ਚਾਹੀਦਾ। ਮੁਹੱਲੇ ਵਿਚ ਬਦਨਾਮੀ ਬੜੀ ਹੋ ਜਾਂਦੀ ਹੈ। ਸਮੇਂ ਸਿਰ ਕਿਰਾਇਆ ਦਿੰਦੇ ਹੋਣ ਭਾਵੇਂ, ਮਕਾਨ ਨਹੀਂ ਪ੍ਰੇਮੀਆਂ ਨੂੰ ਦੇਣਾ।"

ਇਹ ਪਤਾ ਲੱਗਾ ਕਿ ਜੂਡ ਸੂ ਨਾਲ ਰਹਿ ਰਿਹਾ ਹੈ ਤਾਂ ਐਰਾਬੇਲਾ ਨੇ ਆਪਣੇ ਤੇ ਜੂਡ ਦਾ ਬੇਟਾ ਉਨ੍ਹਾਂ ਪਾਸ ਭੇਜ ਦਿੱਤਾ। ਸੂ ਦੇ ਦੋ ਬੱਚੇ ਹੋਏ। ਐਰਾਬੇਲਾ ਦਾ ਬੱਚਾ ਵੱਡਾ ਸੀ ਤੇ ਚੁੱਪ-ਚਾਪ ਰਹਿੰਦਾ। ਉਸਨੂੰ ਕਦੀਂ ਪਿਆਰ ਨਹੀਂ ਮਿਲਿਆ ਸੀ, ਨਾ ਮਾਂ ਪਾਸੋਂ ਨਾ ਪਿਉ ਪਾਸੋਂ। ਇਹ ਅਸਧਾਰਣ ਕਿਸਮ ਦਾ ਮੁੰਡਾ ਇਹੋ ਸੋਚਦਾ ਰਹਿੰਦਾ ਕਿ ਮਾਪਿਆਂ ਦੀਆਂ ਮੁਸੀਬਤਾਂ ਦਾ ਕਾਰਨ ਅਸੀਂ ਬੱਚੇ ਹਾਂ। ਸਾਡੇ ਲਈ ਵੱਡਾ ਮਕਾਨ ਲੈਣਾ ਪੈਂਦਾ ਹੈ। ਸਾਡੀਆਂ ਲੋੜਾਂ ਲਈ ਹੱਡ-ਭੰਨ੍ਹਵੀਂ ਕਿਰਤ ਕਰੀ ਜਾਂਦੇ ਹਨ। ਬਿਮਾਰੀ ਵਿਚ ਵੀ ਕੰਮ ਕਰਦੇ ਹਨ। ਇਕ ਦਿਨ ਬਹੁਤ ਵੱਡਾ ਭਿਅੰਕਰ ਦੁਖਾਂਤ ਵਾਪਰਦਾ ਹੈ। ਜੂਡ ਤੇ ਸੂ ਸ਼ਾਮੀ ਜਦੋਂ ਘਰ ਪਰਤਦੇ ਹਨ ਤਾਂ ਤਿੰਨੇ ਬੱਚੇ ਫਾਂਸੀ ਦੇ ਫੰਦੇ ਨਾਲ ਲਟਕੇ ਪਏ ਹਨ। ਵੱਡੇ ਨੇ ਪਹਿਲਾਂ ਛੋਟਿਆਂ ਨੂੰ ਲਟਕਾਇਆ ਫਿਰ ਆਪ ਲਟਕ ਗਿਆ।

ਏਨੀ ਵੱਡੀ ਸੱਟ ਜੂਡ ਨੂੰ ਹਿਲਾ ਦਿੰਦੀ ਹੈ। ਸੂ ਤਾਂ ਪਾਗਲ ਹੋ ਜਾਂਦੀ ਹੈ। ਉਹ ਆਖਦੀ ਹੈ, "ਸੁਤਨੀਂਦਾ ਸੀ ਰੱਬ ਜਦੋਂ ਉਸਨੇ ਦੁਨੀਆਂ ਸਾਜੀ। ਜੂਡ ਉਸਨੇ ਇਸ ਤਰ੍ਹਾਂ ਕਿਉਂ ਬਣਾਇਆ ਸੰਸਾਰ? ਸਿਰਜਣਾ ਵੇਲੇ ਉਹ ਪੂਰਾ ਜਾਗਿਆ ਕਿਉਂ ਨਹੀਂ? ਫੌਲਾਦ ਵਰਗੇ ਸੰਸਾਰ ਵਿਚ ਕੋਮਲ ਦਿਲ ਕਿਉਂ ਟਿਕਾ ਦਿੱਤੇ? ਕਸੂਰ ਸਾਡਾ ਕੋਈ ਨਹੀਂ। ਇਹ ਭਿਆਨਕ ਸਜ਼ਾਵਾਂ ਕੀ ਸੋਚਕੇ ਦਿੱਤੀਆਂ ਉਸਨੇ? ਅਸੀਂ ਗਰੀਬ ਹਾਂ ਜੂਡ? ਕਮਜ਼ੋਰ ਹਾਂ ਜੂਡ। ਜੂਡ ਸਾਨੂੰ ਰੱਬ ਦੀ ਈਨ ਮੰਨਣੀ ਪਵੇਗੀ। ਹੋਰ ਕੀ ਕਰੀਏ ਜੂਡ?"

ਜੂਡ ਆਖਦਾ ਹੈ, "ਰੱਬ ਵਿਰੁੱਧ ਤਾਂ ਅਸੀਂ ਜੰਗ

**ਲੋਕ ਭੁੱਲ ਜਾਂਦੇ ਹਨ ਕਿ ਮਹਾਨ ਕਲਾਕਾਰ ਸਦਾਚਾਰ ਦਾ ਪਵਿੱਤਰ ਮਹਿਲ ਤੋੜਨ ਲਈ ਸ਼ਾਹਕਾਰ ਨਹੀਂ ਰਚਦਾ। ਸਗੋਂ ਉਹ ਲੋਕਾਂ ਨੂੰ ਦੱਸ ਰਿਹਾ ਹੈ ਕਿ ਜੋ ਉਹ ਲਿਖ ਰਿਹਾ ਹੈ, ਭਵਿੱਖ ਵਿਚ ਇਸ ਤਰ੍ਹਾਂ ਹੋ ਜਾਵੇਗਾ ਜੇ ਰੋਕ ਸਕਦੇ ਹੋ ਤਾਂ ਰੋਕ ਲਵੋ। ਚਰਚ ਦੇ ਨਾਮ ਹੇਠ ਜਿੰਨਾ ਵੱਡਾ ਭਾਰ ਤੁਸੀਂ ਆਪਣੇ ਜੁਆਨ ਮੁੰਡੇ ਕੁੜੀਆਂ ਉਪਰ ਪਾ ਰਹੇ ਹੋ ਜੇ ਫਰਾਖਦਿਲੀ ਨਾ ਦਿਖਾਈ ਤਦ ਇਸਦੇ ਭਿਆਨਕ ਸਿੱਟੇ ਨਿਕਲਣਗੇ। ਇਹ ਕੁਝ ਅਮਰੀਕਾ ਤੇ ਯੂਰਪ ਵਿਚ ਵਾਪਰ ਗਿਆ। ਉਸਦੀਆਂ ਸਹੀ ਭਵਿੱਖਬਾਣੀਆ ਨੂੰ ਉਸਦਾ ਦੋਸ਼ ਮੰਨ ਕੇ ਦੁਰਬਚਨ ਬੋਲਣੇ ਉਚਿਤ ਨਹੀਂ ਸਨ।**

ਲੜੀ ਹੀ ਨਹੀਂ ਸੂ। ਅਸੀ ਤਾਂ ਆਦਮੀ ਵਿਰੁੱਧ ਲੜੇ ਸਾਂ, ਆਦਮੀ ਦੇ ਕਾਨੂੰਨ ਵਿਰੁੱਧ। ਕਾਨੂੰਨ ਆਦਮੀ ਨੇ ਬਣਾਏ ਹਨ ਰੱਬ ਨੇ ਨਹੀਂ।"

ਸੂ ਨੇ ਕਿਹਾ, "ਇਹ ਗੱਲਾਂ ਛੱਡ ਜੂਡ। ਦੁਸ਼ਮਣ ਕੋਈ ਵੀ ਹੋਵੇ। ਉਸਨੇ ਸਾਨੂੰ ਹਰਾ ਦਿੱਤਾ ਹੈ। ਆਪਾਂ ਹਾਰ ਮੰਨ ਲਈ ਹੈ। ਆਪਾਂ ਨਾ ਦੁਨੀਆਂ ਲਈ ਚੰਗੇ ਨਾਂ ਆਪਾਂ ਦੇਵਤਿਆਂ ਨੂੰ ਚੰਗੇ ਲੱਗੀਏ।"

ਐਰਾਬੇਲਾ ਨੂੰ ਆਪਣੇ ਤੇ ਸੂ ਦੇ ਬੱਚਿਆਂ ਦੀ ਮੌਤ ਦਾ ਪਤਾ ਲੱਗਾ ਤਾਂ ਉਹ ਅਫਸੋਸ ਕਰਨ ਆਈ। ਕਹਿਣ ਲੱਗੀ, "ਤੁਸੀਂ ਤਾਂ ਦੱਸਿਆ ਨਹੀਂ। ਅਖਬਾਰ ਪੜ੍ਹ ਕੇ ਮੈਨੂੰ ਪਤਾ ਲੱਗਾ। ਪਹਿਲੋਂ ਕਬਰਿਸਤਾਨ ਵਿਚ ਗਈ। ਫਿਰ ਤੁਹਾਡੇ ਕੋਲ ਆਈ ਹਾਂ। ਆਪਣੇ ਬੇਟੇ ਦੀ ਕਬਰ.ਲੱਭ ਲਈ ਸੀ ਮੈਂ ਹੌਲੀ-ਹੌਲੀ ਬਿਨਾ ਕਿਸੇ ਨੂੰ ਪੁੱਛਿਆਂ। ਜੂਡ ਮੇਰੇ ਬੇਟੇ ਦੀ ਸੋਹਣੀ ਕਬਰ ਬਣਾਈਂ। ਪੱਥਰ ਤਰਾਸ਼ਣ ਵਿਚ ਤਾਂ ਮਾਹਿਰ ਹੈ ਤੂੰ। ਤੇਰਾ ਕਿੱਤਾ ਹੀ ਇਹੋ ਹੈ। ਸੋਹਣੀ, ਬਹੁਤ ਸੋਹਣੀ ਕਬਰ ਬਣਾਈਂ। ਚੰਗਾ? ਮੈਂ ਤੁਹਾਡੇ ਕੋਲ ਨਾ ਭੇਜਦੀ ਆਪਣਾ ਬੱਚਾ,ਫਿਰ ਉਸਨੇ ਮਰਨਾ ਨਹੀਂ ਸੀ। ਤੁਹਾਡੇ ਉਪਰ ਲੱਗੇ ਕਿਸੇ ਸਰਾਪ ਦੀ ਲਪੇਟ ਵਿਚ ਉਹ ਮਾਸੂਮ ਐਵੇਂ ਆ ਗਿਆ।"

ਇਕ ਦਿਨ ਸੂ ਨੇ ਕਿਹਾ, "ਆਪਾਂ ਗਿਰਜੇ ਵਿਚ ਜਾਕੇ ਵਿਆਹ ਕਰਵਾ ਲਈਏ ਜੂਡ?"

ਜੂਡ ਨੇ ਕਿਹਾ, "ਮੈਂ ਕਦੋਂ ਇਨਕਾਰੀ ਹੋਇਆਂ? ਤੂੰ ਹੀ ਕਿਹਾ ਕਰਦੀ ਸੀ ਫਜ਼ੂਲ ਹਨ ਇਹ ਬੰਧਨ। ਮੈਂ ਤਾਂ ਹੱਕ ਵਿਚ ਸਾਂ। ਹੁਣ ਤੂੰ ਆਪ ਦੂਜੇ ਪਾਸੇ ਚੱਲ ਪਈ ਹੈਂ।"

ਸੂ ਬੋਲੀ, "ਆਪਾਂ ਬੋਲੇ ਬੰਦਿਆਂ ਵਰਗੇ ਹਾਂ ਜੂਡ। ਸਰੋਤੇ ਰਾਗ ਦਾ ਅਨੰਦ ਲੈ ਰਹੇ ਹੁੰਦੇ ਹਨ ਤਾਂ ਬੋਲੇ ਬੰਦੇ ਨੂੰ ਪਤਾ ਨਹੀਂ ਲੱਗਦਾ ਕੀ ਹੋ ਰਿਹਾ ਹੈ। ਇੰਨਾ ਉਹ ਜਾਣਦਾ ਹੈ ਕਿ ਕੁਝ ਹੋ ਰਿਹਾ ਹੈ, ਪਰ ਹੈ ਕੀ ਇਹ ਸਭ ਕੁਝ, ਉਸਨੂੰ ਪਤਾ ਨਹੀਂ ਲੱਗਦਾ।"

ਆਖਰ ਸੂ ਫੈਸਲਾ ਕਰਦੀ ਹੈ ਕਿ ਗਿਰਜੇ ਜਾਕੇ ਉਹ ਵਿਆਹ ਕਰਾਏਗੀ ਪਰ ਜੂਡ ਨਾਲ ਨਹੀਂ-ਫਿਲਸਟਨ ਨਾਲ। ਆਖਦੀ ਹੈ, "ਜੂਡ ਮੈਂ ਉਸਨੂੰ ਬਿਲਕੁਲ ਪਿਆਰ ਨਹੀਂ ਕਰਦੀ। ਮੈਂ ਉਸਦੀ ਆਗਿਆਕਾਰ ਪਤਨੀ ਬਣਾਗੀ। ਮੈਂ ਚਾਹੁੰਦੀ ਹਾਂ ਜੂਡ ਕਿ....."

ਉਸਦੀ ਗੱਲ ਵਿਚੋਂ ਟੋਕ ਕੇ ਜੂਡ ਆਖਦਾ ਹੈ, "ਕਿ ਮੈਂ ਤੇਰਾ ਕੰਨਿਆਦਾਨ ਕਰਾਂ? ਪਿਆਰੀ ਸੂ ਜਦੋਂ ਮੈਨੂੰ ਇਉਂ ਲੱਗਣ ਲੱਗਦਾ ਹੈ ਕਿ ਤੂੰ ਠੀਕ ਰਸਤੇ 'ਤੇ ਆ ਗਈ ਹੈਂ, ਤੁਰੰਤ ਤੂੰ ਰਸਤਾ ਬਦਲ ਲੈਂਦੀ ਹੈ।"

ਉਹ ਫਿਲਟਸਨ ਪਾਸ ਚਲੀ ਗਈ। ਕਹਿਣ ਲੱਗੀ, "ਰੱਬ ਨੇ ਨਿਆਂ ਕਰ ਦਿੱਤਾ ਹੈ। ਤੈਨੂੰ ਛੱਡਕੇ ਮੈਂ ਪਾਪ ਕੀਤਾ ਸੀ। ਰੱਬ ਨੇ ਮੇਰੇ ਬੱਚੇ ਮਾਰ ਦਿੱਤੇ। ਹੁਣ ਮੈਂ ਖੁਸ਼ ਹਾਂ। ਪਾਪ ਦਾ ਬੀਜ ਨਾਸ ਹੋਣ ਵਿਚ ਦੁਨੀਆਂ ਦਾ ਭਲਾ ਹੀ ਭਲਾ ਹੈ।"

ਇਕ ਦਿਨ ਘਰ ਅੰਦਰ ਜਾਕੇ ਸੰਦੂਕ 'ਤੇ ਗੁਲੂਬੰਦ ਰੱਖਣ ਲੱਗੀ ਤਾਂ ਉਥੇ ਇਕ ਕਾਗਜ ਪਿਆ ਦੇਖਕੇ ਸਹਿਮ ਨਾਲ ਇਉਂ ਪੀਲੀ ਹੋ ਗਈ ਜਿਵੇਂ ਕੋਈ ਜਿਉਂਦਾ ਜਾਗਦਾ ਬੰਦਾ ਆਪਣੀ ਲਾਸ਼ ਦੇਖ ਲਏ। ਉਸਦੀ ਇਹ ਹਾਲਤ ਦੇਖ ਕੇ ਮਾਸਟਰ ਬੋਲਿਆ, "ਪਾਦਰੀ ਨੇ ਵਿਆਹ ਦੀ ਆਗਿਆ ਦੇ ਦਿੱਤੀ ਹੈ। ਇਹ ਚਰਚ ਵਲੋਂ ਆਇਆ ਆਗਿਆ ਪੱਤਰ ਹੈ। ਹੁਣੇ ਆਇਆ ਹੈ।"

ਮਾਸਟਰ ਨਾਲ ਦੁਬਾਰਾ ਵਿਆਹ ਦੀ ਖਬਰ ਸੁਣ ਕੇ ਜੂਡ ਨੇ ਕਿਹਾ, "ਸੂ ਨਾਲ ਮੈਂ ਨਰਕ ਤਕ ਜਾਣ ਦਾ ਫੈਸਲਾ ਕਰ ਲਿਆ ਸੀ। ਮੈਨੂੰ ਰੱਬ ਅਤੇ ਚਰਚ ਦੀ ਕੋਈ ਪ੍ਰਵਾਹ ਨਹੀਂ ਸੀ,ਜਦੋਂ ਉਹ ਮੇਰੀ ਸੀ। ਉਹ ਆਪਣਾ ਧਰਮ ਬਚਾਉਣ ਲਈ ਮੈਨੂੰ ਇਕੱਲੇ ਨੂੰ ਨਰਕ-ਕੁੰਡ ਵਿਚ ਸੁੱਟ ਗਈ। ਸੋ ਹੁਣ ਉਹ ਬੇਕਸੂਰ ਹੈ ਮੈਂ ਕਸੂਰਵਾਰ।"

ਜੂਡ ਆਪਣੀ ਪਹਿਲੀ ਪਤਨੀ ਐਰਾਬੇਲਾ ਪਾਸ ਪਰਤ ਗਿਆ। ਬਹੁਤ ਸ਼ਰਾਬ ਪੀਣ ਲੱਗਾ। ਐਰਾਬੇਲਾ ਨਾਲ ਉਸਨੇ ਵੀ ਦੁਬਾਰਾ ਗਿਰਜੇ ਵਿਚ ਵਿਆਹ ਕਰਵਾਇਆ। ਪਰ ਉਸਦੀ ਜੀਵਨ ਡੋਰ ਤਾਂ ਸੂ ਸੀ। ਉਸ ਬਿਨ੍ਹਾਂ ਉਹ ਕਿਵੇਂ ਬਚ ਸਕਦਾ ਸੀ? ਉਹ ਬਿਮਾਰ ਹੋ ਗਿਆ। ਸਖ਼ਤ ਠੰਡੀ ਰਾਤ, ਬਰਫਾਨੀ ਹਵਾ ਤੇ ਬਰਸਾਤ, ਉਹ ਚੁਪ-ਚਪੀਤਾ ਘਰੋਂ ਨਿਕਲਿਆ ਤੇ ਸੂ ਨੂੰ ਮਿਲਣ ਚੱਲ ਪਿਆ। ਉਸਨੂੰ ਮਿਲ ਕੇ ਉਹ ਕਹਿਣ ਲੱਗਾ, "ਆਖਰੀ ਮੁਲਾਕਾਤ ਹੈ ਤੇਰੇ ਨਾਲ ਮੇਰੀ ਇਹ। ਤੂੰ ਅੱਖਰਾਂ ਉਪਰ ਤੁਰਦੀ ਰਹੀ ਸਾਰੀ ਉਮਰ। ਅੱਖਰਾਂ ਦੀਆਂ ਪਗਡੰਡੀਆਂ ਕਬਰਿਸਤਾਨ ਤਕ ਲਿਜਾਂਦੀਆਂ ਹਨ, ਸੂ ਤੂੰ ਮੌਤ ਦਾ ਪੰਧ ਤੈਅ ਕੀਤਾ ਜਿਸਨੂੰ ਤੂੰ ਜ਼ਿੰਦਗੀ ਸਮਝਿਆ।"

ਸੂ ਨੇ ਕਿਹਾ, "ਤੈਨੂੰ ਸ਼ਰਾਬ ਵਧੀਕ ਚੜ੍ਹ ਗਈ ਹੈ। ਤੂੰ ਨਸ਼ੇ ਵਿਚ ਹੈ।" ਜੂਡ ਬੋਲਿਆ, "ਨਸ਼ੇ ਬੁਰੇ ਹੁੰਦੇ ਹਨ। ਤੈਨੂੰ ਧਰਮ ਦਾ ਨਸ਼ਾ ਚੜ੍ਹ ਗਿਆ ਹੈ। ਮੈਂ ਇਕੱਲਾ ਬੁਰਾ ਨਹੀਂ ਹਾਂ। ਸਭ ਬੁਰੇ ਹਨ ਜਿਹੜੇ ਜੰਮੇ ਸਨ।"

ਵਾਪਸ ਆਇਆ ਤਾਂ ਐਰਾਬੇਲਾ ਗਾਲਾਂ ਕੱਢ ਰਹੀ ਸੀ, "ਕਿਉਂ ਗਿਆ ਸੀ ਉਸ ਹਰਾਮਜ਼ਾਦੀ ਕੋਲ ਤੂੰ?"

ਜੂਡ ਬੋਲਿਆ, "ਜੇ ਉਸ ਬਾਰੇ ਦੁਬਾਰਾ ਬੁਰਾ ਸ਼ਬਦ ਕਿਹਾ ਤਾਂ ਜਾਨੋਂ ਮਾਰ ਦਿਆਂਗਾ।"

ਐਰਾਬੇਲਾ ਨੇ ਕਿਹਾ, "ਸੂਰ ਤੂੰ ਮਾਰ ਨਹੀਂ ਸਕਿਆ ਜ਼ਿੰਦਗੀ ਵਿਚ, ਮੈਨੂੰ ਮਾਰਨ ਦੇ ਡਰਾਵੇ ਦਿੰਦਾ ਹੈਂ। ਬੁਜ਼ਦਿਲ ਜਹਾਨ ਦਾ।"

ਜੂਡ ਬੋਲਿਆ, "ਠੀਕ ਕਿਹੈ ਤੂੰ ਐਰਾਬੇਲਾ। ਮੇਰੇ ਫੇਫੜਿਆਂ ਵਿਚ ਸੋਜ਼ ਆ ਚੁੱਕੀ ਹੈ। ਮੀਂਹ ਪੈਂਦੇ ਵਿਚ ਜਦੋਂ ਮੈਂ ਘਰੋਂ ਬਾਹਰ ਪੈਰ ਰੱਖਿਆ ਤਾਂ ਦੋ ਖਾਹਸ਼ਾਂ ਸਨ ਦਿਲ ਵਿਚ। ਇਕ ਸੂ ਨੂੰ ਮਿਲਣਾ, ਦੂਜੀ ਉਸਨੂੰ ਮਿਲਣ ਪਿਛੋਂ ਮਰਨਾ। ਇਕ ਯਾਤਰਾ ਦੋਵੇਂ ਇੱਛਾਵਾਂ ਦੀ ਪੂਰਤੀ ਕਰੇਗੀ। ਮਰਨ ਤੋਂ ਪਹਿਲਾਂ ਇਕ ਵਾਰ ਦੇਖ ਆਇਆ ਹਾਂ ਉਹਨੂੰ। ਹੁਣ ਖਤਮ ਹੈ ਖੇਡ। ਮੈਂ ਆਪਣੀ ਉਹ ਜ਼ਿੰਦਗੀ ਖਤਮ ਕਰ ਲਈ ਹੈ ਜਿਹੜੀ ਸ਼ੁਰੂ ਹੀ ਨਹੀਂ ਹੋਈ ਕਦੀ।"

ਜੂਡ ਦੇ ਸਾਹਾਂ ਦੀ ਧੜਕਣ ਜਹਿਜੇ-ਸਹਿਜੇ ਰੁਕ ਗਈ। ਜਨਾਜ਼ੇ ਵਿਚ ਸੂ ਨਹੀਂ ਆਈ। ਉਸਨੇ ਆਪਣੀ ਗੁਆਂਢਣ ਸਹੇਲੀ ਐਡਲਿਨ ਜਨਾਜ਼ੇ ਵਿਚ ਸ਼ਾਮਲ ਹੋਣ ਲਈ ਭੇਜੀ। ਐਰਾਬੇਲਾ ਨੇ ਉਸਨੂੰ ਪੁੱਛਿਆ, "ਸੂ ਨਹੀਂ ਆਈ?" ਐਡਲਿਨ ਨੇ ਕਿਹਾ, "ਉਹ ਕਹਿੰਦੀ ਸੀ ਮੈਨੂੰ ਸ਼ਾਂਤੀ ਮਿਲ ਗਈ ਹੈ।"

ਐਰਾਬੇਲਾ ਨੇ ਕਿਹਾ, "ਸਲੀਬ ਉਪਰ ਲਟਕਦੀ ਚੀਕਾਂ ਮਾਰਦੀ ਵੀ ਜੇ ਉਹ ਕਹੀ ਜਾਵੇ, ਮੈਨੂੰ ਸ਼ਾਂਤੀ ਮਿਲ ਗਈ ਹੈ, ਕੋਈ ਮੰਨੇਗਾ ਉਸਦੀ ਗੱਲ? ਜੂਡ ਦੀਆਂ ਬਾਹਾਂ ਬਗੈਰ ਉਸਨੂੰ ਕਦੀ ਸ਼ਾਂਤੀ ਨਹੀਂ ਮਿਲੇਗੀ। ਅਹਿ ਪਿਆ ਹੈ ਜੂਡ। ਹੁਣ ਇਸਨੂੰ ਮਿੱਟੀ ਹੇਠ ਦਬਾ ਆਵਾਂਗੇ। ਇਸ ਵਾਗੂੰ ਜਦੋਂ ਮਿੱਟੀ ਵਿਚ ਮਿੱਲ ਕੇ ਮਿੱਟੀ ਹੋ ਜਾਵੇਗੀ ਉਦੋਂ ਕਹਿ ਦਿਆਂਗੇ ਮਿਲ ਗਈ ਹੈ ਸ਼ਾਂਤੀ। ਅੱਜੇ ਨਹੀਂ।"

~~~~~~~~~~~~~~~~~~~~

ਇਸ ਕਥਾ ਦੇ ਇਹ ਅੰਤਿਮ ਬੋਲ ਹਨ। ਪੂਰੀ ਕਥਾ ਵਿਚ ਆਪਣੇ ਸਾਜ਼ਾਂ ਧੁਨਾਂ ਉਪਰ ਤੋਰਦਿਆਂ ਹਾਰਡੀ ਕਬਰਿਸਤਾਨ ਦੀ ਸੈਰ ਕਰਵਾਉਂਦਾ ਹੈ। ਅਜਬ ਦਾਸਤਾਨ ਹੈ ਇਹ। ਸੰਸਾਰ ਦੀਆਂ ਰੋਮਾਂਟਿਕ ਕਥਾ-ਕਹਾਣੀਆਂ ਵਿਚ ਅਸੀਂ ਜਾਣਿਆ ਸੀ ਕਿ ਮਾਪਿਆਂ, ਭਾਈਆਂ, ਕਾਜ਼ੀਆਂ ਜਾ ਪੰਡਤਾਂ (ਸਮਾਜ) ਨੇ ਇਨ੍ਹਾਂ ਆਸ਼ਕਾਂ ਦੀ ਪ੍ਰੀਤ ਸਿਰੇ ਨਹੀਂ ਚੜ੍ਹਨ ਦਿੱਤੀ। ਮੌਤ ਦੇ ਘਾਟ ਉਤਾਰ ਦਿੱਤੇ। ਹਾਰਡੀ ਦੇ ਪਾਤਰ ਜੂਡ ਅਤੇ ਸੂ ਦੇ ਖਿਲਾਫ ਹੋਰ ਤਾਂ ਕੌਣ ਹੋਵੇਗਾ ਉਨ੍ਹਾਂ ਦੇ ਪਹਿਲੇ ਪਤੀ-ਪਤਨੀ ਵੀ ਬਰਦਾਸ਼ਤ ਕਰ ਲੈਂਦੇ ਹਨ ਕਿਸਮਤ ਦੇ ਫੈਸਲੇ। ਜੂਡ ਅਤੇ ਸੂ ਆਪਣੇ ਆਪ ਨੂੰ ਖ਼ੁਦ ਸਜ਼ਾਵਾਂ ਦਿੰਦੇ ਹਨ। ਕੋਈ ਹੋਰ ਤੁਹਾਨੂੰ ਕਿਉਂ ਮਾਰੇ ਤੇ ਪਾਪੀ ਅਖਵਾਏ? ਤੁਸੀਂ ਖ਼ੁਦ ਆਪਣੇ ਆਪ ਨੂੰ ਮਾਰੋਗੇ। ਮਿਰਜ਼ਾ ਅਤੇ ਸਾਹਿਬਾਂ ਕਤਲ ਹੋ ਗਏ। ਉਨ੍ਹਾਂ ਦੇ ਜੁਰਮ ਦੀ ਸਜ਼ਾ ਉਨ੍ਹਾਂ ਨੂੰ ਮਿਲ ਗਈ ਇਸ ਜਨਮ ਵਿਚ। ਜਿਨ੍ਹਾਂ ਨੇ ਇਨ੍ਹਾਂ ਨੂੰ ਕਤਲ ਕੀਤਾ, ਉਨ੍ਹਾਂ ਨੂੰ ਉਪਰਲੀ ਦਰਗਾਹ ਵਿਚ ਸਜ਼ਾ ਰੱਬ ਦੇਵੇਗਾ। ਇਸ ਕਹਾਣੀ ਵਿਚ ਸਮਾਜ ਹਰ ਦੋਸ਼ ਤੋਂ ਬਰੀ ਹੈ। ਜੂਡ ਧਰਤੀ ਉਪਰ ਅਪਰਾਧੀ ਹੈ ਤੇ ਦੇਵਤੇ ਵੀ ਉਸਨੂੰ ਪ੍ਰਵਾਨ ਨਹੀਂ ਕਰਦੇ।

ਐਰਾਬੇਲਾ ਹੱਡਮਾਸ ਦੀ ਦੁਨੀਆਂਦਾਰ ਔਰਤ ਹੈ ਜਿਸਦਾ ਟਿਕਾਣਾ ਸਾਡੇ ਵਾਂਗ ਧਰਤੀ ਉਪਰ ਹੈ। ਸੂ ਰੂਹਾਨੀ ਵਸਤੂ ਹੈ। ਅਸਮਾਨ ਉਪਰ ਵਸੇਬਾ ਹੈ ਉਸਦਾ। ਤੇ ਜੂਡ? ਜੂਡ ਦਾ ਪਤਾ ਨਹੀਂ ਲੱਗਦਾ ਕੀ ਹੈ। ਨਾਵਲ ਪੜ੍ਹਕੇ ਆਪ ਨਿਰਣਾ ਕਰੋ ਉਸ ਬਾਰੇ।

ਇਹ ਨਾਵਲ ਦੇਰ ਤੋਂ ਮੇਰੇ ਦਿਲ ਉਪਰ ਛਾਇਆ ਆ ਰਿਹਾ ਹੈ। ਪੈਦਲ ਖੇਤਾਂ ਨੂੰ ਜਾਵਾਂ ਜਾਂ ਰਿਸ਼ਤੇਦਾਰੀ ਵਿਚ ਮਿਲਣ ਗਿਲਣ ਤਾਂ ਟਿੱਬੀਆਂ ਦੇ ਉਪਰ ਦੀ ਲੰਘਦੇ ਵਿੰਗੇ-ਟੇਢੇ ਉਚੇ-ਨੀਵੇਂ ਰਸਤੇ ਬੜੇ ਸੋਹਣੇ ਲੱਗਦੇ ਜਿਵੇਂ ਇਨ੍ਹਾਂ ਪਗਡੰਡੀਆਂ ਉਪਰ ਸੂ ਦੇ ਪਵਿੱਤਰ ਕਦਮਾਂ ਦੇ ਨਿਸ਼ਾਨ ਹੋਣ। ਜਿਹੜੇ ਪਾਠਕ ਇਹ ਨਾਵਲ ਪੜ੍ਹਨਗੇ ਉਨ੍ਹਾਂ ਦੇ ਦਿਲਾਂ ਤੋਂ ਪੁਰਾਣੇ ਬੋਝ ਹਟ ਜਾਣਗੇ ਤੇ ਨਵੇਂ ਬੋਝ ਟਿਕਣਗੇ। ਕੀ ਇਹ ਚੰਗੀ ਗੱਲ ਨਹੀਂ? ਬੋਝ ਤਾਂ ਚੁੱਕਣਾ ਪਵੇਗਾ ਹਰ ਹਾਲਤ ਹਰੇਕ ਨੂੰ,ਪਰ ਸਾਰੀ ਉਮਰ ਇਕੋ ਬੋਝ ਚੁੱਕਣ ਨਾਲੋਂ ਪਾਂਡੀ ਨੂੰ ਪੰਡ ਬਦਲ ਲੈਣੀ ਚਾਹੀਦੀ ਹੈ। •
~~~~~~~~~~~~~~~~~~~~